# ਯੁਗ ਪੁਰਸ਼

(ਮਹਾਂ ਕਾਵਿ)

ਰਣਜੀਤ ਸਿੰਘ




ਜਸਵੰਤ ਪ੍ਰਿੰਟਰਜ਼ ਲੁਧਿਆਣਾ

**YUG PURSH,** an epic by Ranjit Singh


3317, ਅਰਬਨ ਇਸਟੇਟ, ਦੁਗਰੀ ਫ਼ੇਜ਼-2,
ਲੁਧਿਆਣਾ - 141 001
✆ 94170-87328

Published by :
**Jaswant Printers**
*(Publishers & Book Suppliers)*
41/100-J, Bhai Randhir Singh Nagar,
**Ludhiana** -141012, India
✆ 0161-2455289

ਨਵਾਂ ਸੰਸਕਰਣ : 2006

ਟਾਈਪ ਸੈਟਿੰਗ :
**ਪਰਮਿੰਦਰ ਗ੍ਰਾਫ਼ਿਕਸ**, ਲੁਧਿਆਣਾ
✆ 0161-2455289, 94170-25289

ਪ੍ਰਕਾਸ਼ਕ :
**ਜਸਵੰਤ ਪ੍ਰਿੰਟਰਜ਼**
41/100-ਜੇ, ਭਾਈ ਰਣਧੀਰ ਸਿੰਘ ਨਗਰ,
ਲੁਧਿਆਣਾ-141 012
✆ 0161-2455289, 94170-25289

ਮੁੱਲ : 100 ਰੁਪਏ

*Printed in India at Jaswant Printers, Ludhiana*

ਉਨ੍ਹਾਂ ਮਨੁੱਖਾਂ ਦੇ ਨਾਂ
ਜਿਹੜੇ ਅੱਜ ਵੀ ਸੱਚ, ਅਮਨ ਅਤੇ
ਸਮਾਜਕ ਬਰਾਬਰੀ ਲਈ ਘੋਲ ਕਰ ਰਹੇ ਹਨ

# ਤਤਕਰਾ

# ਮੁੱਖ-ਬੰਦ

ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਦੇ ਮਹਾਨ ਸਾਹਿੱਤਕਾਰ ਅਤੇ ਦਰਸ਼ਨਵੇਤਾ ਹਨ, ਜਿਨ੍ਹਾਂ ਨੇ ਸਮਾਜ ਸੁਧਾਰ ਦਾ ਬੀੜਾ ਚੁਕਿਆ ਅਤੇ ਨਵੀਂ ਵਿਚਾਰਧਾਰਾ ਦੀ ਪ੍ਰਥਾ ਚਲਾਈ। ਉਨ੍ਹਾਂ ਨੇ ਇਸ ਸਮਾਜ ਨੂੰ ਇਕ ਨਵੀਂ ਜੀਵਨ ਜਾਚ ਦਾ ਚਾਨਣ ਪ੍ਰਦਾਨ ਕੀਤਾ। ਗੁਰੂ ਨਾਨਕ ਦੇਵ ਜੀ ਨੇ ਜੀਵਨ ਦੇ ਜਿਸ ਪੱਖ ਵਿਚ ਵੀ ਗਿਰਾਵਟ ਜਾਂ ਨਿਰਾਰਥਕ ਕੀਮਤਾਂ ਵੇਖੀਆਂ, ਤਰਕ ਦੇ ਸਹਾਰੇ ਉਨ੍ਹਾਂ ਦਾ ਖੰਡਨ ਕੀਤਾ। ਉਨ੍ਹਾਂ ਨੇ ਨਿਰੇ ਖੰਡਨ ਤੇ ਹੀ ਬੱਸ ਨਹੀਂ ਕੀਤੀ ਸਗੋਂ ਨਰੋਈਆਂ ਕੀਮਤਾਂ ਦੀ ਦੱਸ ਪਾਈ ਅਤੇ ਸੁਚੱਜੇ ਜੀਵਨ ਦੀ ਪ੍ਰੇਰਨਾ ਦਿਤੀ। ਗੁਰੂ ਨਾਨਕ ਦੇਵ ਜੀ ਦਾ ਦ੍ਰਿਸ਼ਟੀਕੋਣ ਤਰਕਸ਼ੀਲ ਅਤੇ ਸਮਾਜਵਾਦੀ ਹੈ, ਜਿਸ ਅਨੁਸਾਰ ਉਹ ਰਾਜਿਆਂ ਨੂੰ ਜਨਤਾ ਦੇ ਰਖਵਾਲੇ, ਪੰਡਤਾਂ, ਜੋਗੀਆਂ ਅਤੇ ਕਾਜ਼ੀਆਂ ਨੂੰ ਨਿਆਂ ਕਰਨ ਵਾਲੇ ਅਤੇ ਸੁਜਾਨ ਆਗੂ ਸਮਝਦੇ ਹਨ ਪਰ ਵੇਲੇ ਦੀ ਸਥਿਤੀ ਵਿਚ ਇਹ ਲੋਕ ਗੁਰੂ ਨਾਨਕ ਦੇਵ ਜੀ ਦੀਆਂ ਸੁਹਿਰਦ ਅਤੇ ਸਾਰਥਕ ਕੀਮਤਾਂ ਦੀ ਕਸਵੱਟੀ ਉਤੇ ਪੂਰੇ ਨਹੀਂ ਉਤਰਦੇ। ਕਿਉਂਕਿ ਉਦੋਂ

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ**
**ਰਾਜੇ ਸ਼ੀਹ ਮੁਕੱਦਮ ਕੀਤੇ, ਜਾਏ ਜਗਾਇਨੀ ਬੈਠੇ ਸੁਤੇ॥**
**ਜੋਗੀ ਗਿਰਹੀ ਜਟਾ ਬਿਭੂਤ ਆਗੈ ਪਾਛੈ ਰੋਵੈ ਪੂਤ॥**
**ਜੋਗ ਨਾ ਪਾਇਆ ਜੁਗਤਿ ਗਵਾਈ॥**

ਗੁਰੂ ਨਾਨਕ ਦੇਵ ਜੀ ਨਿਡਰ ਹੋ ਕੇ ਸਮਕਾਲੀ ਜੀਵਨ ਦੇ ਪਾੜ ਉਘਾੜਦੇ ਹਨ। ਉਨ੍ਹਾਂ ਲੋਕਾਂ ਵਿਚ ਪੱਸਰੀ ਗਿਰਾਵਟ ਨੂੰ ਅਨੁਭਵ ਕੀਤਾ ਤੇ ਗਿਰਾਵਟ ਵਿਚ ਫਸੇ ਲੋਕਾਂ ਦੀ ਅਣਖ ਨੂੰ ਵੰਗਾਰ ਪਾਈ। ਗੁਰੂ ਨਾਨਕ ਦੇਵ ਜੀ ਨੇ ਮਨੁੱਖਾਂ ਦੀ ਕੇਵਲ ਵੰਡ ਦੋ ਹਿੱਸਿਆਂ ਵਿਚ ਹੀ ਕੀਤੀ ਹੈ। ਚੰਗੇ ਅਤੇ ਮੰਦੇ, ਸੱਚੇ ਅਤੇ ਝੂਠੇ, ਗੁਰਮੁਖ ਅਤੇ ਮਨਮੁਖ। ਅਜਿਹੀ ਵੰਡ ਵਿਚ ਗੁਰੂ ਨਾਨਕ ਦੇਵ ਜੀ ਸਮੂਚੀ ਮਨੁੱਖਤਾ ਦੇ ਰਹਿਬਰ ਹਨ।

ਪਰ ਅਫ਼ਸੋਸ ਦੀ ਗੱਲ ਹੈ ਕਿ ਉਸ ਮਹਾਨ ਮਨੁਖ ਨਾਲ ਇਤਿਹਾਸ ਨੇ ਇਨਸਾਫ਼ ਨਹੀਂ ਕੀਤਾ। ਗੁਰੂ ਜੀ ਦੀ ਸ਼ਖ਼ਸੀਅਤ ਦਾ ਸਹੀ ਮੁਲਾਂਕਣ ਨਹੀਂ ਹੋ ਸਕਿਆ। ਜੇ ਕਿਸੇ ਨੇ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਉਜਾਗਰ ਕਰਨ ਦਾ ਜਤਨ ਕੀਤਾ ਹੈ ਤਾਂ ਸਿਰਫ਼ ਉਹਨਾਂ ਦੇ ਅਧਿਆਤਮਕ ਪੱਖ ਨੂੰ ਹੀ ਉਜਾਗਰ ਕੀਤਾ ਹੈ। ਇਹ ਸਾਲ ਬੜਾ ਭਾਗਾਂ ਭਰਿਆ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਨੂੰ ਅਤੇ ਉਹਨਾਂ ਦੀ ਦੱਸੀ ਜੀਵਨ-ਜਾਚ ਨੂੰ ਮੁੜਕੇ ਵਿਚਾਰਿਆ ਜਾ ਰਿਹਾ ਹੈ। ਇਸ ਸਾਲ ਜਦੋਂ ਕਿ ਗੁਰੂ ਜੀ ਬਾਰੇ ਅਨੇਕਾਂ ਪੁਸਤਕਾਂ ਸ਼ਰਧਾਂਜਲੀ ਵਜੋਂ ਪ੍ਰਕਾਸ਼ਤ ਹੋਈਆਂ ਹਨ। ਇਨ੍ਹਾਂ ਸ਼ਰਧਾਂਜਲੀਆਂ ਦੇ ਹੜ੍ਹ ਵਿਚ ਮੈਨੂੰ ਇਸ ਮਹਾਂ-ਕਾਵਿ ਦੀ ਸ਼ਰਧਾਂਜਲੀ ਅਨੋਖੀ ਲਗੀ ਹੈ। ਇਸ ਵਿਚ ਲੇਖਕ ਨੇ ਗੁਰੂ ਨਾਨਕ ਦੇਵ ਜੀ ਨੂੰ ਅਤੇ ਉਨ੍ਹਾਂ ਦੇ ਸਰੂਪ ਨੂੰ ਸਹੀ ਰੂਪ ਵਿਚ ਲੋਕਾਂ ਤੀਕ ਪੁਹੰਚਾਉਣ ਦਾ ਸੁਚੱਜਾ ਉਦਮ ਕੀਤਾ ਹੈ। ਰਵਾਇਤੀ ਢੰਗ ਅਨੁਸਾਰ ਇਹ ਮਹਾਂ-ਕਾਵਿ ਗੁਰੂ ਜੀ ਨਾਲ ਸੰਬੰਧਤ ਸਾਖੀਆਂ ਤੀਕ ਹੀ ਸੀਮਤ ਨਹੀਂ ਸਗੋਂ ਇਸ ਵਿਚ ਸਾਖੀਆਂ ਨੂੰ ਜੇਕਰ ਕਿਤੇ ਅੰਕਿਤ ਵੀ ਕੀਤਾ ਹੈ ਤਾਂ ਇਕ ਦ੍ਰਿਸ਼ਟਾਂਤ ਦੇ ਰੂਪ ਵਿਚ।

ਇਸ ਪੁਸਤਕ ਵਿਚੋਂ ਗੁਰੂ ਜੀ ਦੇ ਅਜਿਹੇ ਚਿਹਰੇ ਦਾ ਝਾਉਲਾ ਪੈਂਦਾ ਹੈ ਜੋ ਲੋਕਾਂ ਦਾ ਸਾਥੀ ਹੋਵੇ, ਜ਼ੁਲਮ ਅਤੇ ਅਨਿਆਂ ਦਾ ਵਿਰੋਧੀ ਹੋਵੇ, ਆਪ ਸੁਚੇਤ ਹੋਵੇ ਅਤੇ ਵੇਖਣ ਵਾਲਿਆਂ ਨੂੰ ਸੁਚੇਤ ਕਰਨ ਦੀ ਸ਼ਕਤੀ ਰਖਦਾ ਹੋਵੇ । ਇਸ ਮਹਾਂ-ਕਾਵਿ ਨੂੰ ਪੜ੍ਹ ਕੇ ਗੁਰੂ ਜੀ ਦੀ ਮਹਾਨ ਪ੍ਰਾਪਤੀ ਇਕ ਕਰਾਮਾਤ ਨਹੀਂ ਸਗੋਂ ਇਕ ਮਹਾਨ ਘਾਲਣਾ ਦੇ ਰੂਪ ਵਿਚ ਉਜਾਗਰ ਹੁੰਦੀ ਹੈ । ਕਵਿਤਾ ਦੀ ਬੋਲੀ ਬੜੀ ਸਰਲ, ਸਾਦੀ ਪਰ ਇਕ ਅਜਿਹੇ ਰਸ ਵਾਲੀ ਹੈ ਕਿ ਪਾਠਕ ਦਾ ਮਨ ਆਪਣੇ ਆਪ ਅੱਗੇ ਪੜ੍ਹਨ ਨੂੰ ਲੋਚਦਾ ਹੈ। ਘਟਨਾਵਾਂ ਅਤੇ ਉਸ ਸਮੇਂ ਦੀ ਸਥਿਤੀ ਦਾ ਵਰਨਣ ਬੜੇ ਸੁੱਚਜੇ ਸ਼ਬਦਾਂ ਰਾਹੀਂ ਕੀਤਾ ਗਿਆ ਹੈ । ਮੈਨੂੰ ਪੂਰਨ ਆਸ ਹੈ ਕਿ ਇਹ ਮਹਾਂ-ਕਾਵਿ ਗੁਰੂ ਜੀ ਦੀ ਸ਼ਖ਼ਸੀਅਤ ਦਾ ਸਹੀ ਰੂਪ ਪਾਠਕਾਂ ਤੀਕ ਪਹੁੰਚਣ ਵਿਚ ਸਹਾਈ ਹੋਵੇਗਾ। ਮੈਂ ਇਸ ਦੇ ਨੌਜੁਆਨ ਲੇਖਕ ਨੂੰ ਇਸ ਸੁਚੱਜੇ ਜਤਨ ਲਈ ਵਧਾਈ ਦਿੰਦਾ ਹਾਂ।

**ਮਹਿੰਦਰਾ ਸਿੰਘ ਰੰਧਾਵਾ**
ਵਾਈਸ ਚਾਂਸਲਰ
ਪੰਜਾਬ ਐਗਰੀਕਲਚਰਲ ਯੂਨੀਵਰਸਿਟੀ

**ਲੁਧਿਆਣਾ**
5 ਜਨਵਰੀ 1970

# ਕੁਝ ਆਪਣੇ ਵੱਲੋਂ

ਪੰਦ੍ਰਵੀਂ ਸਦੀ ਵਿਚ ਭਾਰਤ੍ਵਰਸ਼ ਇਕ ਅਜੇਹੇ ਦੌਰ ਵਿਚੋਂ ਲੰਘ ਰਿਹਾ ਸੀ, ਜਿਸ ਨੂੰ ਬੇਯਕੀਨੀ ਦਾ ਸਮਾਂ ਕਿਹਾ ਜਾ ਸਕਦਾ ਹੈ। ਕਈ ਸਦੀਆਂ ਗ਼ੁਲਾਮੀ ਦੀ ਜ਼ਿੰਦਗੀ ਜਿਉਂ ਕੇ ਇਥੋਂ ਦੇ ਲੋਕਾਂ ਦੀ ਜ਼ਮੀਰ ਦੀ ਅਸਲ ਵਿਚ ਮੌਤ ਹੋ ਚੁਕੀ ਸੀ। ਲਗਾਤਾਰ ਬਾਹਰਲੇ ਹਮਲਿਆਂ ਨੇ ਲੋਕਾਂ ਵਿਚੋਂ ਮੁਕਾਬਲੇ ਦੀ ਭਾਵਨਾ ਖਤਮ ਕਰ ਦਿਤੀ ਸੀ। ਇਸ ਦਾ ਅਸਰ ਇਹ ਹੋਇਆ ਕਿ ਲੋਕਾਂ ਦਾ ਬਹੁਤਾ ਵਿਸ਼ਵਾਸ ਕਿਸਮਤ ਉਤੇ ਹੋ ਗਿਆ। ਹਰ ਸਿਰ ਆਈ ਮੁਸੀਬਤ ਨੂੰ ਉਹ ਆਪਣੀ ਕਿਸਮਤ ਦਾ ਚੱਕਰ ਮੰਨ ਕੇ ਉਸ ਦਾ ਮੁਕਾਬਲਾ ਕਰਨ ਤੋਂ ਖਿਸਕ ਜਾਂਦੇ ਸਨ। ਉਦੋਂ ਲੋਧੀ ਵੰਸ ਦਾ ਰਾਜ ਸੀ ਪਰ ਸਮੇਂ ਦੇ ਥਪੇੜਿਆਂ ਅਤੇ ਲੜਾਈਆਂ ਕਾਰਨ ਇਸ ਦੀਆਂ ਨੀਹਾਂ ਜਰਜਰੀਆਂ ਹੋ ਚੁਕੀਆਂ ਸਨ। ਅਮੀਰ ਵਜ਼ੀਰ ਆਪਣੀ ਮਨਮਾਨੀ ਕਰ ਰਹੇ ਸਨ। ਅਜੇਹੀ ਵਿਗੜੀ ਹਾਲਤ ਵਿਚ ਲੋਕਾਂ ਦਾ ਜੀਉਣਾ ਬੜਾ ਕਠਿਨ ਹੋ ਗਿਆ ਸੀ। ਉਹ ਇਕ ਤਰ੍ਹਾਂ ਨਾਲ ਆਪਣੇ ਦਿਨ ਹੀ ਪੂਰੇ ਕਰ ਰਹੇ ਸਨ। ਅਜੇਹੀ ਵਿਗੜੀ ਹਾਲਤ ਸਮੇਂ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ। ਲੋਕਾਂ ਦੀ ਇਸ ਹਾਲਤ ਨੇ ਉਨ੍ਹਾਂ ਦੇ ਮਨ ਉਤੇ ਬੜਾ ਅਸਰ ਕੀਤਾ ਜਿਸ ਦਾ ਸਦਕਾ ਉਨ੍ਹਾਂ ਨੇ ਲੋਕਾਂ ਦੀ ਮਰੀ ਹੋਈ ਜ਼ਮੀਰ ਨੂੰ ਜਗਾਉਣ ਦਾ ਫੈਸਲਾ ਕੀਤਾ। ਇਹ ਤਾਂ ਹੀ ਹੋ ਸਕਦਾ ਸੀ ਜੇਕਰ ਉਸ ਸਮੇਂ ਦੀ ਸਰਕਾਰ ਅਤੇ ਧਾਰਮਕ ਆਗੂਆਂ ਦੀਆਂ ਵਧੀਕੀਆਂ ਵਿਰੁੱਧ ਅਵਾਜ਼ ਉਠਾਈ ਜਾਂਦੀ। ਇਹ ਇਕ ਬਹੁਤ ਹੀ ਇਨਕਲਾਬੀ ਕਾਰਜ ਸੀ। ਗੁਰੂ ਜੀ ਨੇ ਕੇਵਲ ਲੋਕਾਂ ਦੀ ਸੁੱਤੀ ਜ਼ਮੀਰ ਹੀ ਨਹੀਂ ਜਗਾਈ ਜਾਂ ਜ਼ੁਲਮ ਦੇ ਵਿਰੁਧ ਅਵਾਜ਼ ਹੀ ਨਹੀਂ ਉਠਾਈ ਸਗੋਂ ਲੋਕਾਂ ਨੂੰ ਸੁਚੱਜਾ ਜੀਵਨ ਜਿਉਣ ਦੀ ਜਾਚ ਵੀ ਦਸੀ। ਉਨ੍ਹਾਂ ਦੇ ਇਸ ਇਨਕਲਾਬੀ ਕ੍ਰਿਸ਼ਮੇ ਨੂੰ ਇਸ ਮਹਾਂ-ਕਾਵਿ ਵਿਚ ਅੰਕਿਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਥੇ ਗੁਰੂ ਨਾਨਕ ਦੇਵ ਜੀ ਨੂੰ ਇਕ ਪਰਮ ਮਨੁਖ ਦੇ ਰੂਪ ਵਿਚ ਵੇਖਿਆ ਗਿਆ ਹੈ ਤਾਂ ਜੋ ਉਨ੍ਹਾਂ ਦੇ ਮਹਾਨ ਇਨਕਲਾਬੀ ਕੰਮ ਦਾ ਸਹੀ ਮੁਲਾਂਕਣ ਕੀਤਾ ਜਾ ਸਕੇ।

ਗੁਰੂ ਜੀ ਦੀ ਇਸ ਮਹਾਨ ਘਾਲਣਾ ਨੂੰ ਉਜਾਗਰ ਕਰਨ ਲਈ ਉਨ੍ਹਾਂ ਦੇ ਜੀਵਨ ਦੀਆਂ ਕੁਝ ਘਟਨਾਵਾਂ ਦ੍ਰਿਸ਼ਟਾਂਤ ਦੇ ਰੂਪ ਵਿਚ ਵਰਤੀਆਂ ਗਈਆਂ ਹਨ। ਸ਼ਾਇਦ ਇਨ੍ਹਾਂ ਘਟਨਾਵਾਂ ਦੀ ਥਾਂ ਇਤਿਹਾਸ ਅਨੁਸਾਰ ਅਗੇ ਪਿਛੇ ਹੋ ਗਈ ਹੋਵੇ ਪਰ ਉਨ੍ਹਾਂ ਦੀਆਂ ਪ੍ਰਾਪਤੀਆਂ ਨੂੰ ਇਕ ਲੜੀ ਵਿਚ ਪ੍ਰੋਣ ਲਈ ਮੈਂ ਇਸ ਨੂੰ ਜ਼ਰੂਰੀ ਸਮਝਿਆ ਹੈ। ਆਪਣੇ ਵਲੋਂ ਮੈਂ ਇਹ ਕੋਸ਼ਿਸ਼ ਕੀਤੀ ਹੈ ਕਿ ਗੁਰੂ ਜੀ ਦੀ ਘਾਲਣਾ, ਉਨ੍ਹਾਂ ਦੀ ਪ੍ਰਾਪਤੀ ਅਤੇ ਉਪਦੇਸ਼ ਨੂੰ ਉਲੀਕ ਸਕਾਂ। ਮੈਂ ਆਪਣੀ ਕੋਸ਼ਿਸ਼ ਵਿਚ ਕਿਥੋਂ ਤੀਕ ਸਫਲ ਹੋਇਆ ਹਾਂ, ਇਹ ਪਾਠਕ ਹੀ ਜਾਣ ਸਕਣਗੇ।

ਮੈਂ ਡਾ. ਮਹਿੰਦਰ ਸਿੰਘ ਰੰਧਾਵਾ ਜੀ ਦਾ ਰਿਣੀ ਹਾਂ ਕਿਉਂ ਜੋ ਉਨ੍ਹਾਂ ਵਲੋਂ ਮਿਲੇ ਉਤਸ਼ਾਹ ਅਤੇ ਸੁਝਾਵਾਂ ਦਾ ਸਦਕਾ ਹੀ ਇਹ ਮਹਾਂ ਕਾਵਿ ਤੁਹਾਡੇ ਸਾਹਮਣੇ ਆ ਸਕਿਆ ਹੈ।

**ਰਣਜੀਤ ਸਿੰਘ (ਡਾ.)**
ਪਸਾਰ ਸਿੱਖਿਆ ਵਿਭਾਗ
ਪੰਜਾਬ ਐਗਰੀਕਲਚਰਲ ਯੂਨੀਵਰਸਿਟੀ

ਲੁਧਿਆਣਾ
10 ਜਨਵਰੀ 1970

# ਨਵਾਂ ਸੰਸਕਰਣ

ਇਸ ਪੁਸਤਕ ਦੀ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਦਿਵਸ ਦੇ ਮੌਕੇ ਕੀਤੀ ਗਈ ਸੀ । ਮੈਂ ਕਵਿਤਾ ਨਹੀਂ ਲਿਖਦਾ । ਕੇਵਲ ਵਿਦਿਆਰਥੀ ਜੀਵਨ ਸਮੇਂ ਕੁਝ ਕਵਿਤਾਵਾਂ ਲਿਖੀਆਂ ਸਨ । ਇਹ ਸੇਵਾ ਗੁਰੂ ਜੀ ਦੀ ਮਿਹਰ ਸਦਕਾ ਹੀ ਸੰਭਵ ਹੋਈ ਅਤੇ ਪਾਠਕਾਂ ਵਿਚ ਪ੍ਰਵਾਨ ਚੜ੍ਹੀ । ਦੂਜੇ ਪਾਠਕਾਂ ਵਲੋਂ ਪੁਸਤਕ ਦੀ ਮੰਗ ਆਉਂਦੀ ਰਹੀ ਪਰ ਦੂਜਾ ਐਡੀਸ਼ਨ ਪ੍ਰਕਾਸ਼ਿਤ ਕਰਨ ਲਈ ਇਸ ਦੀ ਕੋਈ ਵੀ ਕਾਪੀ ਪ੍ਰਾਪਤ ਨਾ ਹੋ ਸਕੀ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦੀ ਚੌਥੀ ਸ਼ਤਾਬਦੀ ਦੇ ਇਸ ਵਰ੍ਹੇ ਇਕ ਦਿਨ ਅਚਾਨਕ ਚਮਤਕਾਰ ਹੋ ਗਿਆ ਜਦੋਂ ਕਿਸੇ ਭਲੇ ਪੁਰਸ਼ ਨੇ ਕਿਤਾਬ ਦੀ ਕਾਪੀ ਲਿਆ ਕੇ ਦਿੱਤੀ ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ੀ ਜੀਵਨ ਜਾਚ ਅਤੇ ਫ਼ਲਸਫ਼ੇ ਦੀ ਇਸ ਸਮੇਂ ਸੰਸਾਰ ਨੂੰ ਡਾਢੀ ਲੋੜ ਹੈ । ਜੁਗੋ ਜੁਗ ਅਟਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ੀ ਜੀਵਨ ਜਾਚ ਅਤੇ ਫ਼ਲਸਫ਼ੇ ਦਾ ਹੀ ਸਦੀਵੀਂ ਰੂਪ ਹਨ । ਪੁਸਤਕ ਦਾ ਇਸ ਵਰ੍ਹੇ ਪ੍ਰਕਾਸ਼ਿਤ ਹੋਣਾ ਵੀ ਉਸ ਦੀ ਮਿਹਰ ਸਦਕਾ ਸੰਭਵ ਹੋ ਸਕਿਆ ਹੈ ਕਿਉਂਕਿ ਪੁਸਤਕ ਨੂੰ ਵੇਖਦਿਆਂ ਸਾਰ ਹੀ ਜਸਵੰਤ ਪ੍ਰਿੰਟਰਜ਼ ਦੇ ਮਾਲਕ ਸ੍ਰ. ਪੁਰਦਮਨ ਸਿੰਘ ਜੀ ਬੇਦੀ ਇਸ ਨੂੰ ਝਟ ਪਟ ਪ੍ਰਕਾਸ਼ਤ ਕਰਨ ਲਈ ਤਿਆਰ ਹੋ ਗਏ ਅਤੇ ਚੌਥੀ ਸ਼ਤਾਬਦੀ ਵਰ੍ਹੇ ਦੇ ਸ਼ੁਰੂ ਵਿਚ ਹੀ ਇਸ ਨੂੰ ਪ੍ਰਕਾਸ਼ਿਤ ਕਰ ਦਿੱਤਾ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਕਿਸੇ ਇਕ ਫਿਰਕੇ, ਮਜ਼੍ਹਬ ਜਾਂ ਦੇਸ਼ ਲਈ ਨਹੀਂ ਹੈ । ਇਹ ਤਾਂ ਸਾਰੀ ਲੋਕਾਈ ਲਈ ਹੈ । ਗੁਰੂ ਜੀ ਨੇ ਕਿਸੇ ਇਕ ਧਰਮ ਦਾ ਪੱਖ ਪੇਸ਼ ਨਹੀਂ ਕੀਤਾ ਸਗੋਂ ਸਮੁੱਚੀ ਮਾਨਵਤਾ ਦੇ ਕਲਿਆਣ ਵਾਰੇ ਆਦੇਸ਼ ਦਿੱਤਾ ਹੈ । ਗੁਰੂ ਜੀ ਨੇ ਆਪਣੀ ਬਾਣੀ ਵਿਚ ਕੋਈ ਧਾਰਮਿਕ ਕਰਮ ਕਾਂਡ ਨਹੀਂ ਦੱਸੇ ਸਗੋਂ ਇਨ੍ਹਾਂ ਵਿਖਾਵੇ ਦੇ ਬੰਧਨਾਂ ਤੋਂ ਮੁਕਤ ਹੋ ਕੇ ਸੱਚਾ ਅਤੇ ਸੁੱਚਾ ਜੀਵਨ ਜਿਉਣ ਦੀ ਪ੍ਰੇਰਨਾ ਕੀਤੀ ਹੈ । ਗੁਰੂ ਜੀ ਨੇ ਸਰਬੱਤ ਦੇ ਭਲੇ ਅਤੇ ਚੜ੍ਹਦੀ ਕਲਾ ਦਾ ਸੰਦੇਸ਼ ਦਿੱਤਾ ਹੈ । ਗੁਰੂ ਜੀ ਦਾ ਸੰਦੇਸ਼ ਹੀ ਊਚ-ਨੀਚ, ਅਮੀਰੀ-ਗਰੀਬੀ, ਵੈਰ-ਵਿਰੋਧ ਅਤੇ ਧਾਰਮਿਕ ਕੱਟੜਤਾ ਵਿਚ ਗ੍ਰਸੀ ਮਾਨਵਤਾ ਨੂੰ ਇਨ੍ਹਾਂ ਵਿਚੋਂ ਕੱਢ ਕੇ ਸੱਚ, ਸਾਂਝੀਵਾਲਤਾ, ਬਰਾਬਰੀ ਅਤੇ ਆਪਸੀ ਪ੍ਰੇਮ ਦਾ ਰਸਤਾ ਵਿਖਾਉਂਦਾ ਹੈ । ਇਸ ਵਰ੍ਹੇ ਜਿਥੇ ਗੁਰੂ ਜੀ ਦੇ ਸੰਦੇਸ਼ ਨੂੰ ਪ੍ਰਸਾਰਨ ਅਤੇ ਪ੍ਰਚਾਰਕ ਦਾ ਕਾਰਜ ਅਨੇਕ ਵਿਅਕਤੀ ਅਤੇ ਸੰਸਥਾਵਾਂ ਕਰ ਰਹੀਆਂ ਹਨ ਉਥੇ ਇਸ ਪੁਸਤਕ ਦਾ ਮੁੜ ਛਪਣਾ ਵੀ ਇਕ ਨਿਮੂਣਾ ਜਿਹਾ ਯਤਨ ਹੈ ।

9 ਨਵੰਬਰ, 2003

38- ਈ, ਸਰਾਭਾ ਨਗਰ,
ਲੁਧਿਆਣਾ-141001

**ਰਣਜੀਤ ਸਿੰਘ (ਡਾ.)**
ਰਿਟਾਇਰਡ ਡੀਨ, ਕਾਲਜ ਆਫ਼ ਐਗਰੀਕਲਚਰ
ਪੰਜਾਬ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ

## ਕੂੜ ਫਿਰੇ ਪ੍ਰਧਾਨ

ਇਕ ਅਜਿਹਾ ਸਮਾਂ ਵੀ ਆਇਆ
ਚਾਨਣ ਦੀ ਜਦ ਮੌਤ ਹੋਈ ਸੀ,
'ਨ੍ਹੇਰੇ ਦੀ ਬੁੱਕਲ ਵਿਚ ਬਹਿ ਕੇ,
ਸਮੇਂ ਦੀ ਓਦੋਂ ਅੱਖ ਰੋਈ ਸੀ ।

ਕਾਲਖ ਦੀ ਚਾਦਰ ਸੀ ਪੱਸਰੀ,
ਤਾਰੇ ਵੀ ਛੁਪ ਬੈਠੇ ਸਨ,
ਬੰਮ੍ਹ ਜੱਗ ਦੇ ਭਗਤ ਰੱਬ ਦੇ,
ਡਰੇ ਹੋਏ ਚੁੱਪ ਬੈਠੇ ਸਨ ।

ਕੂੜ ਅਮਾਵਸ ਕੀਤਾ ਨ੍ਹੇਰਾ
ਸੱਚ ਨੂੰ ਕਿਤੇ ਮਿਲੇ ਨਾ ਢੋਈ,
ਦਾਦ ਫ਼ਰਿਆਦ ਨਾ ਸੁਣਦਾ ਕੋਈ
ਜਿਸ ਹੱਥ ਲਾਠੀ ਮਾਲਕ ਸੋਈ ।

ਸਕਤੇ ਸ਼ੀਹ ਬਣੇ ਸਨ ਬੈਠੇ
ਪਰਜਾ ਬੇਵਸ ਵਾਂਗ ਗਊ ਦੇ,
ਜਿਸ ਨੂੰ ਚਾਹੁਣ ਮੂੰਹ ਉਹ ਮਾਰਨ
ਪੀਂਦੇ ਸਨ ਉਹ ਘੁੱਟ ਲਹੂ ਦੇ ।

ਲਾਜ, ਪੱਤ ਬੇਅਰਥੇ ਸ਼ਬਦ
ਤਦ ਇਨ੍ਹਾਂ ਦੀ ਲੋੜ ਨਹੀਂ ਸੀ,
ਜ਼ੁਲਮ ਸਿਤਮ ਵਧੀਕੀ ਧੱਕਾ
ਇਨ੍ਹਾਂ ਦੀ ਕੋਈ ਥੋੜ੍ਹ ਨਹੀਂ ਸੀ ।

ਮੁੱਲਾਂ ਅਤੇ ਬ੍ਰਾਹਮਣ ਦੋਵੇਂ
ਕਾਲੀਆਂ ਸਨ ਕਰਤੂਤਾਂ ਕਰਦੇ,
ਕਰਦੇ ਸਨ ਕੁਕਰਮ ਅਨੇਕਾਂ
ਬਹਿ ਕੇ ਉਹਲੇ ਧਰਮ ਦੇ ਪਰਦੇ ।

ਜੰਗਲ ਲਗੀ ਅੱਗ ਦੇ ਵਾਂਗੂ
ਹਰ ਪਾਸੇ ਸੀ ਆਪਾ ਧਾਪੀ,
ਬਿਨ ਮਲਾਹੋਂ ਜਿਉਂ ਕੋਈ ਕਿਸ਼ਤੀ
ਵਿਚ ਪਾਣੀਆਂ ਫਿਰੇ ਕਲਾਪੀ ।

ਇਕ ਤਹਿਜ਼ੀਬ ਬੜੀ ਪੁਰਾਣੀ
ਸਿਸਕ ਸਿਸਕ ਦਮ ਤੋੜ ਰਹੀ ਸੀ,
ਸ਼ਰ੍ਹਾ ਦੇ ਅੰਨ੍ਹੇ ਹੜ੍ਹ ਦੇ ਅਗੇ
ਬੇਵਸ ਆਪਾ ਖੋਰ ਰਹੀ ਸੀ ।

ਮਰੀ ਹੋਈ ਤਹਿਜ਼ੀਬ ਦੇ ਮਾਲਕ
ਆਪਣਾ ਕੋਈ ਈਮਾਨ ਨਹੀਂ ਰਖਦੇ,
ਅਣਖ, ਆਣ ਦੇ ਨਾਂ ਦੇ ਉਤੇ
ਕਦੇ ਉਨ੍ਹਾਂ ਦੇ ਜਿਸਮ ਨਹੀਂ ਭਖਦੇ ।

ਨਵੀਂ ਆਈ ਤਹਿਜ਼ੀਬ ਸੀ ਜਿਹੜੀ
ਉਸ ਦੇ ਮਾਲਿਕ ਰਾਜ ਸੀ ਕਰਦੇ,
ਤਾਕਤ ਇਕ ਅਜੇਹਾ ਨਸ਼ਾ ਹੈ
ਪੀਵਣ ਵਾਲੇ ਘਟ ਹੀ ਡਰਦੇ ।

ਭੁੱਲ ਸ਼ਰ੍ਹਾ ਨੂੰ ਭੈੜੇ ਬੰਦੇ
ਦੂਜੀ ਸਭਿਅਤਾ ਖਾਵਣ ਲਗੇ,
ਨੋਚ ਨੋਚ ਲੋਕਾਂ ਦੀਆਂ ਹੱਡੀਆਂ
ਆਪਣੇ ਢਿੱਡ ਵਿਚ ਪਾਵਣ ਲਗੇ ।

ਡਰਦੇ ਮਾਰੇ ਹਿੰਦ ਦੇ ਵਾਸੀ
ਭੁੱਲ ਰਹੇ ਸੀ ਸਭਿਅਤਾ ਆਪਣੀ,
ਦੂਜੇ ਤੇ ਜੋ ਜ਼ੁਲਮ ਕਰੇਂਦੇ
ਖੋਹ ਵੇਂਹਦੇ ਹਨ ਪ੍ਰਤਿਭਾ ਆਪਣੀ ।

ਇਕ ਸੂਰਜ ਤੇ ਡੁੱਬ ਰਿਹਾ ਸੀ
ਦੂਜਾ ਚੜ੍ਹਦਾ ਗਿਆ ਗ੍ਰਸਿਆ,
ਹੱਕ ਪਰਾਇਆ ਖਾਵਣ ਵਾਲਾ
ਖ਼ੁਦ ਆਪੇ ਤੋਂ ਗਿਆ ਡੱਸਿਆ ।

ਔਰਤ ਬਣੀ ਪੈਰ ਦੀ ਜੁੱਤੀ
ਮੇਚੇ ਆਈ ਤਾਂ ਪੈਰੀਂ ਪਾਈ,
ਮਾਂ ਆਪਣੇ ਜਾਇਆਂ ਤੋਂ ਹੀ
ਲੁੱਚੀ, ਲੰਡੀ, ਕੰਜਰੀ ਅਖਵਾਈ ।

ਭਰਮਾਂ ਵਹਿਮਾਂ ਜਾਲ ਸੀ ਉਣਿਆ
ਜਿਸ ਵਿਚ ਫਾਥੀ ਕੁਲ ਲੁਕਾਈ,
ਟੂਣੇ, ਜਾਦੂ ਆਮ ਹੋਏ ਸਨ
ਹਰ ਪਾਸੇ ਸੀ ਕਾਲਖ ਛਾਈ ।

ਰੱਬ ਦੇ ਭਗਤ ਸਦਾਵਣ ਵਾਲੇ
ਛੱਡ ਛਡਾ ਕੇ ਜੱਗ ਦੇ ਧੰਧੇ,
ਰੱਬ ਨੂੰ ਲਭਣ ਜੰਗਲ ਬੇਲੇ
ਘੁੰਮਦੇ ਫਿਰਦੇ ਰੱਬ ਦੇ ਬੰਦੇ ।

ਰੱਬ, ਰੱਬ ਦੀ ਹੋਇ ਲੜਾਈ
ਅੱਲਾਹ, ਰਾਮ ਝਗੜ ਰਹੇ ਸਨ,
ਇਕ ਰੱਬ ਨੂੰ ਪੂਜਣ ਵਾਲੇ
ਇਕ ਦੂਜੇ ਨੂੰ ਰਗੜ ਰਹੇ ਸਨ ।

ਆਗੂ ਧਰਮ ਦੇ ਆਖਣ ਸਾਰੇ
ਜਗ ਹੈ ਮੋਹ ਮਾਇਆ ਦਾ ਜਾਲ,
ਮੁਕਤੀ ਪਾਣੀ ਚਾਹੋ ਜੇ ਲੋਕੋ
ਇਸ ਨੂੰ ਦੇਵੋ ਤੁਸੀਂ ਤਿਆਗ ।

ਜੰਗਲ ਬੇਲੇ ਜਾ ਕੇ ਢੂੰਡੋ
ਤਰ੍ਹਾਂ ਤਰ੍ਹਾਂ ਦੇ ਭੇਖ ਬਣਾਵੋ,
ਤਾਹੀਉਂ ਰੀਝ ਸਕੇਗਾ ਮਾਲਕ
ਨਿੱਤ ਨਵਾਂ ਜੇ ਸਵਾਂਗ ਰਚਾਵੋ ।

ਬੰਦਾ ਬੰਦੇ ਨੂੰ ਪਿਆ ਖਾਵੇ
ਜਿਉਂ ਦਰਿਆ ਵਿਚ ਮੱਛੀਆਂ ਹੋਵਣ,
ਮਾੜੇ ਸਭ ਦੀ ਜੋਰੂ ਬਣ ਗਏ
ਬੈਠੇ ਆਪਣੀ ਕਿਸਮਤ ਰੋਵਣ ।

ਊਚ ਨੀਚ ਦਾ ਚਰਚਾ ਸਾਰੇ
ਮਨੁੱਖ ਮਨੁੱਖ ਤੋਂ ਨਫ਼ਰਤ ਕਰਦਾ,
ਸ਼ੂਦਰ ਘਰ ਜੋ ਪੈਦਾ ਹੋ ਜਾਏ
ਸਾਰੀ ਉਮਰ ਰਹੇ ਦੁੱਖ ਜਰਦਾ ।

ਕਰਮਾਂ ਦੀ ਕਦਰ ਨਾ ਕੋਈ
ਜਨਮਾਂ ਉਤੇ ਹੋਣ ਨਬੇੜੇ,
ਨੀਚ ਜ਼ਾਤ ਦਾ ਜੋ ਵੀ ਬੰਦਾ
ਲੱਗੇ ਨਾ ਕੋਈ ਉਸ ਦੇ ਨੇੜੇ ।

ਲੋਕੀਂ ਬਣੇ ਰੁਖ ਅਜੇਹੇ
ਬਿਨ ਜੜ੍ਹਾਂ ਤੋਂ ਜਿਹੜੇ ਜਿਉਂਦੇ,
ਤਰਸ ਦਾ ਪਾਤਰ ਬਣ ਕੇ ਸਾਰੇ
ਜ਼ਹਿਰ ਨਮੋਸ਼ੀ ਹਰ ਪਲ ਪੀਂਦੇ ।

ਹੱਕ ਪਰਾਇਆ ਹਰ ਕੋਈ ਖਾਵੇ
ਮਿਹਨਤ ਮੁੱਕਿਆ ਮਾਣ ਵੇ ਲਾਲੋ,
'ਸਰਮ ਧਰਮ ਦੋਇ ਛੁਪਿ ਖਲੋਏ,
ਕੂੜਿ ਫਿਰੈ ਪ੍ਰਧਾਨ ਵੇ ਲਾਲੋ ।'

# ਚੰਨ ਚੜ੍ਹਿਆ

ਰਾਤ ਦੀ ਪੱਸਰੀ ਕਾਲਖ ਵਿਚੋਂ
ਨਿਤ ਹੈ ਸੋਨ ਸੇਵਰਾ ਆਉਂਦਾ,
ਬਦਲਾਂ ਦੇ ਪਰਦੇ ਨੂੰ ਲਾਹਕੇ
ਨੀਲਾ ਅੰਬਰ ਝਾਤੀ ਪਾਉਂਦਾ ।

ਜ਼ੁਲਮ ਜਬਰ ਜਦ ਹੱਦ ਨੂੰ ਟਪਣ
ਜਾਗੇ ਕੋਈ ਪੁੱਤ ਧਰਤ ਦਾ,
ਕੋਝੇ ਭਾਰ ਨੂੰ ਲਾਹੁਣ ਖਾਤਰ
ਜਨਮ ਲੈਂਦਾ ਹੈ ਸੁੱਤ ਧਰਤ ਦਾ ।

ਕਦੇ ਤੇ ਕੋਈ ਸੂਰਜ ਨਿਕਲੂ
ਲੋਕੀਂ ਆਸਾਂ ਲਾਹ ਬੈਠੇ ਸਨ,
ਵਹਿਮਾਂ ਭਰਮਾਂ ਦੇ ਵਿਚ ਫ਼ਸ ਕੇ
'ਨੇਰ੍ਹਿਆਂ ਨੂੰ ਅਪਣਾ ਬੈਠੇ ਸਨ ।

ਪਾਪ ਗਹਿਰ ਸੀ ਇੰਨੀ ਗਾੜ੍ਹੀ
ਚਾਨਣ ਸੋਮੇ ਨਜ਼ਰ ਨਾ ਆਉਂਦੇ,
ਟੋਹਾਂ ਨਾਲ ਕੰਮ ਸੀ ਚਲਦਾ
'ਨ੍ਹੇਰੇ ਵਿਚ ਸਭ ਫਿਰਦੇ ਭਾਉਂਦੇ ।

ਗਿਆਨ ਹਨੇਰੀ ਕੋਈ ਉੱਠੇ
ਇਸ ਗਹਿਰ ਨੂੰ ਲਾਹ ਕੇ ਸੁੱਟੇ,
ਲੋਕੀ ਤਰਲੇ ਕਰ ਰਹੇ ਸਨ
ਕਦੋਂ ਇਹ ਸਾਡਾ ਬੰਧਨ ਟੁੱਟੇ ।

ਹਨੇਰੇ ਪੱਖ ਦੇ ਵਿਚੋਂ ਆਖਿਰ
ਚਾਨਣ ਸੋਮਾਂ ਪ੍ਰਗਟ ਹੋਇਆ,
ਸਦੀ ਪੰਦ੍ਰਵੀਂ ਸਾਲ ਉਨੱਤਰ
ਤਾਰੇ ਛਿਪੇ ਹਨੇਰ ਪਲੋਆ ।

ਹੋ ਦਿਆਲ ਰੱਬ ਪੁਤਰ ਦਿਤਾ
ਮਹਿਤਾ ਕਾਲੂ ਖੁਸ਼ੀ ਮਨਾਈ,
ਤਲਵੰਡੀ ਦੇ ਸਭੇ ਲੋਕੀ
ਦੇਵਣ ਲਗੇ ਆਣ ਵਧਾਈ।

ਮਾਤ ਤ੍ਰਿਪਤਾ ਖਸ਼ੀਂ 'ਚ ਝੂੰਮੇ
ਰੱਬ ਨੇ ਉਸਦੀ ਰੱਖ ਵਿਖਾਈ,
ਜਿਸ ਔਰਤ ਕੁਖ ਪੁੱਤ ਨਾ ਜਨਮੇ
ਉਸ ਨਾਰ ਦੀ ਹੋਏ ਤਬਾਹੀ।

ਤਲਵੰਡੀ ਦੇ ਲੋਕੀ ਵੇਖਣ
ਇਹ ਕਿਹੜੀ ਕਿਰਨ ਹੈ ਚਮਕੀ,
ਇਥੇ ਨ੍ਹੇਰੇ ਘੁੱਪ ਘੇਰੇ 'ਚ
ਕੌਣ ਹੈ ਜਿਸਦੀ ਸ਼ਾਨ ਹੈ ਦਮਕੀ ?

ਦਿਲ ਖੋਲ੍ਹ ਕੇ ਮਾਇਆ ਵੰਡੀ
ਮਹਿਤਿਆਂ ਨੇ ਰੱਜ ਖੁਸ਼ੀ ਮਨਾਈ,
ਪੰਡਤ ਕਾਜ਼ੀ ਪੜ੍ਹਨ ਕਤੇਬਾਂ
ਹਰ ਪਾਸੇ ਸੀ ਛਹਿਬਰ ਛਾਈ।

ਕੁੜੀ ਜੇ ਜਨਮੇ ਸੋਗ ਸੀ ਹੁੰਦਾ
ਹਰ ਕੋਈ ਕਰਨ ਸੋਗ ਸ਼ੀ ਆਉਂਦਾ
ਰਾਜੇ ਸ਼ੀਹ ਮੁਕੱਦਮ ਕੁੱਤੇ
ਹਰ ਕੋਈ ਆਪਣੀ ਪੱਤ ਬਚਾਉਂਦਾ।

ਪੰਡਤ ਪਤਰੀ ਵੇਖ ਵੇਖ ਕੇ
ਖੁਸ਼ੀਆਂ ਨਾਲ ਝੂਮਦਾ ਜਾਵੇ।
ਇਹ ਅਜੇਹਾ ਲਾਲ ਹੈ ਮਹਿਤਾ
ਨਾਮ ਜੋ ਤੇਰਾ ਜੱਗ ਰੁਸ਼ਨਾਵੇ।

ਸੁਣਕੇ ਹੋਰ ਖੁਸ਼ੀ ਸੀ ਚੜ੍ਹ ਗਈ
ਰੱਜ ਕੇ ਘਰ ਲੁਟਾਈ ਜਾਂਦਾ,
ਹੋਇਆ ਰੱਬ ਦਿਆਲ ਹੈ ਲੋਕੋ
ਮਹਿਤਾ ਆਖ ਸੁਣਾਈ ਜਾਂਦਾ ।

ਨਾ ਹਿੰਦੂ ਤੇ ਨਾ ਹੀ ਮੋਮਨ
ਨਾਮ ਉਸ ਦਾ ਨਾਨਕ ਰਖਿਆ,
ਮੁਲਾਂ ਪੰਡਤਾਂ ਸੋਚ ਸੋਚ ਕੇ
ਆਖਿਰ ਜਿਹੜਾ ਨਾਂ ਸੀ ਦਸਿਆ ।

ਇਸ ਤਰ੍ਹਾਂ ਪੁੰਨਿਆ ਦੀ ਰਾਤੇ
ਚਾਨਣ ਵਿਚ ਇਕ ਚਾਨਣ ਚੜ੍ਹਿਆ,
ਨਿਰਭਉ, ਨਿਰਵੈਰ ਹੋਇ ਜਿਸ ਨੇ
ਸੱਚ ਧਰਮ ਦਾ ਰਾਹ ਸੀ ਫੜਿਆ ।

○

# ਬਚਪਨ

ਡੁੱਬਦੀ ਰਾਤ ਦਾ ਚਾਨਣ ਲਿਸ਼ਕੇ
ਆਉਣ ਵਾਲੀ ਪ੍ਰਭਾਤ ਦੀ ਲਾਲੀ,
ਅੰਮ੍ਰਿਤ ਜਦੋਂ ਬਰਸਦੈ ਅੰਬਰੋਂ
ਬੱਦਲਾਂ ਨੂੰ ਲੈ ਟੁਰਦੇ ਹਾਲੀ ।

ਬਾਂਗ ਮੁਲਾਂ ਦੀ ਆਏ ਮਸੀਤੋਂ
ਮੰਦਰੋਂ 'ਵਾਜ ਸੰਖ ਦੀ ਆਵੇ,
ਬਲਦਾਂ ਦੇ ਗਲ ਛਣਕਣ ਘੁੰਗਰੂ
ਹਾਲੀ ਆਪਣੀ ਹੇਕ ਰਲਾਵੇ ।

ਚਾਟੀ ਵਿਚ ਮਧਾਣੀ ਪਾ ਕੇ
ਹਰ ਸਵਾਣੀ ਖੁਸ਼ ਹੋ ਜਾਵੇ,
ਬੀਤੀ ਰਾਤ ਦੀਆਂ ਯਾਦਾਂ ਸਾਂਭੀ
ਗੀਤ ਕੋਈ ਮੁਟਿਆਰ ਪਈ ਗਾਵੇ ।

ਚੱਕੀ ਝੋ ਕੇ ਕੋਈ ਨਿਮਾਣੀ
ਗੀਤ ਵਸਲ ਦੇ ਛੋਹਣ ਲਗਦੀ
ਕਿੰਨੀਆਂ ਕੁ ਟੁੱਟੀਆਂ ਵੀਣੀਂ ਉੱਤੋਂ
ਵੰਗਾਂ ਨੂੰ ਉਹ ਟੋਹਣ ਲਗਦੀ ।

ਇਕ ਅਗੰਮੀ ਅੰਮ੍ਰਿਤ ਵਰ੍ਹਦਾ
ਜੋ ਜਾਗੇ ਸੋ ਪੀ ਲੈਂਦਾ ਹੈ,
ਇਹ ਸਵਰਗੀ ਘੜੀਆਂ ਤਾਈਂ
ਕਿਸਮਤ ਵਾਲਾ ਜੀ ਲੈਂਦਾ ਹੈ ।

ਸਿੱਧੇ ਸਾਦੇ ਲੋਕ ਇਥੋਂ ਦੇ
ਮਨਾਂ ਵਿਚ ਨਾ ਮੈਲ ਇਨ੍ਹਾਂ ਦੇ,
ਕਥਨੀ ਤੇ ਕਰਨੀ ਦੇ ਪੂਰੇ
ਦਿਲਾਂ ਵਿਚ ਨਾ ਵੈਰ ਇਨ੍ਹਾਂ ਦੇ ।

ਪਿੰਡ ਦੀ ਇਜ਼ਤ ਸਭ ਦੀ ਸਾਂਝੀ
ਸਾਰੇ ਰਲ ਕੇ ਇਸ ਲਈ ਜੂਝਣ,
ਰਲ ਕੇ ਰਹਿੰਦੇ ਹਿੰਦੂ, ਮੁਸਲਮ
ਸਾਂਝੇ ਮੜ੍ਹੀ, ਮਜ਼ਾਰ ਉਹ ਪੂਜਣ ।

ਧਰਤੀ ਦੇ ਉਪਾਸ਼ਕ ਸਾਰੇ
ਇਹ ਧਰਤੀ ਦੇ ਸਾਰੇ ਜਾਏ,
ਮਿੱਟੀ ਵਿਚ ਪਸੀਨਾ ਡੋਲ੍ਹ ਕੇ
ਦਾਣਿਆਂ ਦੇ ਇਨ੍ਹਾਂ ਬੋਹਲ ਲਗਾਏ ।

ਨਾ ਕੋਈ ਕਰਦੇ ਝਗੜੇ ਝੇੜੇ
ਨਾ ਜਾਨਣ ਇਹ ਹੇਰਾ ਫੇਰੀ,
ਸਾਦ ਮੁਰਾਦੇ ਲੋਕ ਪਿੰਡਾਂ ਦੇ
ਦੁਨੀਆਂ ਸਮਝਣ ਰੈਣ-ਬਸੇਰੀ ।

ਗ਼ਰੀਬੀ ਦੇ ਪਾ ਕੇ ਇਹ ਵਸਤਰ
ਅਨਪੜ੍ਹਤਾ ਦਾ ਜੀਵਨ ਜਿਉਂਦੇ,
ਵਹਿਮ ਭਰਮ ਇਨ੍ਹਾਂ ਦੇ ਗਹਿਣੇ
ਪੱਥਰਾਂ ਅੱਗੇ ਸੀਸ ਨਿਵਾਉਂਦੇ ।

ਨਾ ਸਕੂਲ ਮਦਰਸੇ ਹੈਸਨ
ਨਾ ਕੋਈ ਪੜ੍ਹਨ ਪੜ੍ਹਾਉਣ ਜਾਣੇ,
ਮਸਜਿਦ ਮੰਦਰ ਬਣੇ ਮਦਰਸੇ
ਉੱਚੀ ਕੁਲ ਦੇ ਪੜ੍ਹਨ ਨਿਆਣੇ ।

ਸਾਦ ਮੁਰਾਦੇ ਇਸ ਮਾਹੌਲ ਵਿਚ
ਖੇਡ ਖੇਡ ਕੇ ਪਲਿਆ ਨਾਨਕ,
ਲੋਕਾਂ ਵਿਚੋਂ ਪੈਦਾ ਹੋ ਕੇ
ਲੋਕਾਂ ਦੇ ਵਿਚ ਰਲਿਆ ਨਾਨਕ ।

ਜਦ ਕੁਝ ਵਡਾ ਹੋਇਆ ਨਾਨਕ
ਪੜ੍ਹਨ ਪੜ੍ਹਾਉਣ ਦਾ ਵੇਲਾ ਆਇਆ,
ਠਾਕਰ ਦੁਆਰੇ ਪੰਡਤ ਅਗੇ
ਮਹਿਤਾ ਕਾਲੂ ਪੜ੍ਹਨੇ ਪਾਇਆ ।

ਮਹਿਤਾ ਕਾਲੂ ਜ਼ਾਤ ਦਾ ਖੱਤਰੀ
ਕੰਮ ਜਿਨ੍ਹਾਂ ਵਿਉਪਾਰ ਸੀ ਕਰਨਾ,
ਵੇਚ ਖਰੀਦ ਦੇ ਧੰਦੇ ਦੇ ਲਈ
ਸਭ ਨੂੰ ਕੁਝ ਕੁ ਪੈਂਦਾ ਪੜ੍ਹਨਾ ।

ਪੰਡਤ ਤੋਂ ਜਦ ਵਿਦਿਆ ਲੈ ਲਈ
ਮੁਲਾਂ ਕੋਲ ਫਿਰ ਪੜ੍ਹਨੇ ਪਾਇਆ,
ਉਰਦੂ ਫ਼ਾਰਸੀ ਸਿਖਣ ਖਾਤਿਰ
ਮਸਜਦ ਦੇ ਵਿਚ ਡੇਰਾ ਲਾਇਆ ।

ਵਿਹਲੇ ਵੇਲੇ ਬਾਲਕ ਨਾਨਕ
ਘਰ ਦੀਆਂ ਮੱਝੀਆਂ ਚਾਰ ਲਿਆਉਂਦਾ,
ਨਾਲ ਸਾਥੀਆਂ ਬੇਲਿਆਂ ਅੰਦਰ
ਰੀਝਾਂ ਨਾਲ ਸੀ ਘਾਹ ਖੁਆਂਦਾ ।

ਫਿਰਦਾ ਟੁਰਦਾ ਕਦੇ ਕਦਾਈਂ
ਸਾਧੂ ਸੰਤ ਜੇ ਪਿੰਡ ਵਿਚ ਆਉਂਦਾ,
ਨਾਨਕ ਅਗੇ ਪਿਛੇ ਫਿਰਦਾ
ਰਜ ਕੇ ਉਸਦੀ ਸੇਵ ਕਮਾਉਂਦਾ ।

ਸ਼ੁਰੂ ਤੋਂ ਗ਼ਮਗੀਨ ਜਿਹਾ ਸੀ
ਹਰ ਵੇਲੇ ਕੁਝ ਸੋਚਦਾ ਰਹਿੰਦਾ,
ਮੰਦਰ ਮਸਜਿਦ ਜਾ ਕੇ ਨਾਨਕ
ਸਦਾ ਹੀ ਕੁਝ ਖੋਜਦਾ ਰਹਿੰਦਾ ।

# ਸੱਚਾ ਸੌਦਾ

ਪੜ੍ਹ ਲਿਖ ਵੱਡਾ ਹੋਇਆ ਨਾਨਕ
ਪਿਤਾ ਸੋਚਿਆ ਆਹਰੇ ਲਾਈਏ,
ਵਣਜ ਕਰਨਾ ਕੰਮ ਜੋ ਸਾਡਾ
ਨਾਨਕ ਨੂੰ ਏਹ ਕੰਮ ਸਮਝਾਈਏ ।

ਵਿਹਲਾ ਮੁੰਡਾ ਪਿੰਡ 'ਚ ਫਿਰਦਾ
ਕੰਮ ਨਹੀਂ ਇਹ ਨੇਕ ਘਰਾਂ ਦੇ,
ਐਵੇਂ ਕੋਈ ਉਂਗਲ ਕਰ ਦਏ
ਵਸਦੇ ਲੋਕ ਕਈ ਤਰ੍ਹਾਂ ਦੇ ।

ਇਕ ਦਿਨ ਸੱਦ ਦੇ ਨਾਨਕ ਤਾਈਂ
ਪਿਤਾ ਉਸਨੂੰ ਇੰਵ ਸਮਝਾਵੇ,
ਖਾਹਿਸ਼ ਹੁੰਦੀ ਹਰ ਬਾਪ ਦੀ
ਪੁੱਤਰ ਕੁਝ ਕਮਾ ਲਿਆਵੇ ।

ਪੜ੍ਹ ਲਿਖ ਤੁਸੀਂ ਹੋਇ ਸਿਆਣੇ
ਕਰਨੀ ਹੁਣ ਕੋਈ ਕਾਰ ਚਾਹੀਦੀ,
ਆਪਣੇ ਕੰਮ ਵਿਚ ਬੰਦਾ ਸੋਂਹਦਾ
ਕੰਮ ਦੀ ਉਹਨੂੰ ਸਾਰ ਚਾਹੀਦੀ ।

ਪੜ੍ਹੇ ਲਿਖੇ ਤੇ ਸਮਝਦਾਰ ਹੋ
ਵਣਜ 'ਚੋਂ ਚੰਗਾ ਖਟ ਸਕਦੇ ਹੋ,
ਥੋੜ੍ਹੇ ਪੈਸੇ ਖਰਚ ਕਰਕੇ
ਬਹੁਤਾ ਨਾਵਾਂ ਵਟ ਸਕਦੇ ਹੋ ।

ਇਹ ਲਉ ਵੀਹ ਰੁਪਈਏ ਲੈ ਜਾਉ
ਸ਼ਹਿਰ ਦੀ ਤੁਸੀਂ ਕਰੋ ਤਿਆਰੀ,
ਖਰੀਦੋ, ਵੇਚੋ, ਪੈਸੇ ਵਟੋ
ਕਾਰ ਕਰੋ ਕੋਈ ਤੁਸੀਂ ਨਿਆਰੀ ।

ਵੇਖਣਾ ਸੋਚ ਸਮਝ ਕੇ ਟੁਰਨਾ
ਖਰਾ ਸੌਦਾ ਹੀ ਕਰਕੇ ਆਉਣਾ,
ਪਹਿਲੀ ਵੇਰ ਦੇ ਵਣਜ ਦੇ ਵਿਚੋਂ
ਐਵੇਂ ਨਾ ਕਿਤੇ ਘਾਟਾ ਪਾਉਣਾ ।

ਆਗਿਆ ਮੰਨ ਪਿਤਾ ਦੀ ਪੁੱਤਰ
ਸੌਦਾ ਕਰਨ ਟੁਰਿਆ ਵਿਉਪਾਰੀ,
ਸੋਚਦਾ ਜਾਵੇ ਕਿਹੜਾ ਸੌਦਾ
ਕਰਨ ਦੀ ਮੈਂ ਕਰਾਂ ਤਿਆਰੀ ।

ਮੁਸ਼ਕਲ ਹੋ ਗਈ ਹਲ ਉਸਦੀ
ਰਾਹ ਵਿਚ ਭੁੱਖੇ ਸਾਧੂ ਮਿਲ ਗਏ,
ਕਈ ਦਿਨਾਂ ਤੋਂ ਅੰਨ ਨਾ ਜੁੜਿਆ
ਭੁਖ ਨਾਲ ਉਹ ਵਿਲਕਣ ਪਏ ।

ਵੇਖ ਨਾਨਕ ਥੀਂ ਲਾਲੀ ਚੜ੍ਹ ਗਈ
ਇਹ ਕੀ ਕਾਦਰ ਬਣਤ ਬਣਾਈ,
ਇਸ ਤੋਂ ਖਰਾ ਹੋਰ ਕੀ ਸੌਦਾ !
ਮੇਰੇ ਕੋਲ ਹੈ ਮੰਜ਼ਲ ਆਈ ।

ਅੰਨ ਦਾਣਾ ਖਰੀਦਿਆ ਨਾਨਕ
ਸਾਧੂਆਂ ਤਾਈਂ ਭੋਗ ਲਵਾਇਆ,
ਕਈ ਵਿਚਾਰੇ ਭੁਖਿਆਂ ਦੇ ਮੂੰਹ
ਉਸ ਵਿਉਪਾਰੀ ਅੰਨ ਚਾ ਪਾਇਆ ।

ਖੁਸ਼ ਖੁਸ਼ ਟੁਰਿਆ ਘਰ ਦੇ ਵੱਲੇ
ਬਾਪੂ ਤਾਈਂ ਖਬਰ ਸੁਣਾਵਣ,
ਆਪਣੇ ਕੀਤੇ ਖਰੇ ਸੌਦੇ ਦੀ
ਉਸ ਕੋਲੋਂ ਪ੍ਰਸ਼ੰਸਾ ਪਾਵਣ ।

ਲੋਹਾ ਲਾਖਾ ਹੋਇਆ ਮਹਿਤਾ
ਸੁਣੀ ਉਸ ਤੋਂ ਗੱਲ ਜਾਂ ਸਾਰੀ
ਬਰਾਬਰ ਦੇ ਪੁੱਤ ਦੇ ਮੂੰਹ 'ਤੇ
ਕਹਿੰਦੇ ਉਸ ਚਪੇੜ ਸੀ ਮਾਰੀ ।

ਇਹ ਅਨੋਖਾ ਵਣਜ ਕਰਕੇ
ਨਾਨਕ ਕੀਤੀ ਗੱਲ ਨਿਆਰੀ
ਸੱਚਾ ਸੌਦਾ ਕਰਨ ਦੀ ਨਾਨਕ
ਇਹ ਸੀ ਪਹਿਲੀ ਕਰੀ ਤਿਆਰੀ ।



## ਨਾਨਕ ਮੋਦੀ

ਨਿੱਕੇ ਮੋਟੇ ਕੰਮ ਸਭ ਘਰ ਦੇ
ਨਾਨਕ ਹਥੀਂ ਕੀਤੇ,
ਆਗਿਆਕਾਰ ਪੁੱਤ ਬਾਪ ਦਾ
ਬੁੱਲ੍ਹ ਆਪਣੇ ਸੀਤੇ ।

ਭੈਣ ਨਾਨਕੀ ਵੱਡੀ ਉਮਰੋਂ
ਸੁਲਤਾਨ ਪੁਰ ਵਿਆਹੀ,
ਨਵਾਬ ਉਥੋਂ ਦੇ ਨਾਲ ਜਿਨ੍ਹਾਂ ਦੀ
ਚੰਗੀ ਸੀ ਰਸਾਈ ।

ਪੜ੍ਹਿਆ ਲਿਖਿਆ ਹੈਗਾ ਨਾਨਕ
ਭਣਵਈਏ ਸੋਚ ਦੁੜਾਈ
ਉਸ ਨੂੰ ਕੰਮ ਤੇ ਲਾਵਣ ਦੀ
ਉਸ ਸਾਰੀ ਬਣਤ ਬਣਾਈ ।

ਦੌਲਤ ਖਾਨ ਲੋਧੀ ਦੇ ਅਗੇ
ਕੀਤੀ ਉਸ ਅਰਜ਼ੋਈ,
ਮੇਰਾ ਸਾਲਾ ਬੜਾ ਸਿਆਣਾ
ਕਿਤੇ ਦਿਉ ਉਸ ਨੂੰ ਢੋਈ ।

ਨਾਨਕ ਨੂੰ ਸੱਦ ਲੋਧੀ ਡਿੱਠਾ
ਪੁੱਛੇ ਕਈ ਸਵਾਲ,
ਵੇਖਣ ਨੂੰ ਦਾਨਾ ਲਗਦੈਂ
ਰਖੀਂ ਕੰਮ ਦਾ ਤੂੰ ਖਿਆਲ ।

ਅੱਜ ਤੋਂ ਤੈਨੂੰ ਮੋਦੀ ਲਾਇਆ
ਸਿਰ ਤੇਰੇ ਤੇ ਆਇਆ ਭਾਰ,
ਗੱਲਾ ਵੰਡਣਾ, ਪੂਰਾ ਰਖਣਾ
ਵੇਖੀਂ ਕਿਤੇ ਨਾ ਜਾਵੀਂ ਹਾਰ ।

ਇੰਵ ਸੀ ਨਾਨਕ ਮੋਦੀ ਬਣਿਆ
ਕੌਮ ਦਾ ਬੜਾ ਸਿਆਣਾ,
ਉਸ ਤੋਂ ਖੁਸ਼ ਸਨ ਸਭੇ ਲੋਕੀਂ,
ਕੀ ਸਿਆਣਾ ਕੀ ਨਿਆਣਾ ।

ਯੋਗ ਵਰ ਫੇਰ ਢੂੰਡ ਸੁਲੱਖਣੀ
ਉਨ੍ਹਾਂ ਵਿਆਹ ਰਚਾਇਆ
ਦਾਤੇ ਨੇ ਦੋ ਲਾਲ ਸੀ ਦਿਤੇ
ਝੁਗੇ ਨੂੰ ਰੱਬ ਭਾਗ ਸੀ ਲਾਇਆ ।

ਜੋ ਕੁਝ ਖਟਦੇ ਅਤੇ ਕਮਾਉਂਦੇ
ਦਾਨ ਉਹਦੇ 'ਚੋਂ ਕਰਦੇ,
ਹੱਕ ਦੀ ਕਰ ਕਮਾਈ ਖਾਵਣ
ਨਾ ਕਿਸੇ ਤੋਂ ਡਰਦੇ ।

ਕਰਦੇ ਵੇਖ ਦਾਨ ਉਨ੍ਹਾਂ ਨੂੰ
ਕਈ ਈਰਖਾ ਖਾਵਣ,
ਹੁੰਦੀ ਵੇਖ ਲੋਕਾਂ 'ਚ ਇਜ਼ਤ
ਸੜਦੇ ਬਲਦੇ ਜਾਵਣ ।

ਲੋਧੀ ਕੋਲ ਜਾ ਉਨ੍ਹਾਂ ਨੇ
ਆਖਰ ਚੁਗਲੀ ਮਾਰੀ,
ਮੋਦੀਖਾਨਾ ਸਖਣਾ ਹੋਇਆ
ਕਿਉਂ ਚੁੱਪ ਤੂੰ ਧਾਰੀ ।

ਜੋ ਕੋਈ ਆਵੇ ਲੈ ਕੇ ਜਾਵੇ
ਮੋਦੀ ਵੰਡਦਾ ਗਫ਼ੇ,
ਦਿਲ ਖੋਲ੍ਹ ਕੇ ਵੰਡਦਾ ਜਾਂਦਾ
ਮਾਰੇ ਸਭ ਨੂੰ ਜੱਫੇ ।

ਲੋਧੀ ਸੀ ਕੰਨਾਂ ਦਾ ਕੱਚਾ
ਉਸ ਨੇ ਹੁਕਮ ਸੁਣਾਇਆ,
ਲੇਖਾ ਕਰਕੇ ਦੱਸੋ ਮੈਨੂੰ
ਕਿੰਨਾ ਘਾਟਾ ਪਾਇਆ ।

ਹੋਇਆ ਲੇਖਾ ਘਟਿਆ ਕੁਝ ਨਾ
ਹੈਰਤ ਸਭ ਨੂੰ ਆਈ,
ਦਾਨ ਸੀ ਕਰਦਾ ਆਪਣਾ ਹਿੱਸਾ
ਐਵੇਂ ਬਕੇ ਲੁਕਾਈ ।

ਇਸ ਦੇ ਪਿਛੋਂ ਨਾਨਕ ਮੋਦੀ
ਨੌਕਰੀ ਨੂੰ ਲੱਤ ਮਾਰੀ,
ਮੁੜ ਨਾ ਕਿਸੇ ਮਨੁਖ ਦੀ ਕਰਸਾਂ
ਮੈਂ ਕਦੇ ਵੀ ਦਾਰੀ ।

ਕਿਉਂ ਨਾ ਚਾਕਰ ਉਸਦਾ ਬਣ ਜਾਂ
ਜੋ ਸਭਨਾਂ ਦਾ ਦਾਤਾ,
ਜੇਕਰ ਨੌਕਰੀ ਮੁੜ ਕੇ ਕੀਤੀ
ਕਰਾਂ ਮੈਂ ਉਸ ਵਿਧਾਤਾ ।

ਸਭਨਾਂ ਜੀਆਂ ਕਾ ਇਕ ਦਾਤਾ
ਸਭਨਾਂ ਰਿਜ਼ਕ ਸਬਾਏ,
ਕਿਉਂ ਨਾ ਉਸ ਸੱਚੇ ਸ਼ਾਹ ਦਾ
ਨਾਨਕ ਨਾਮੁ ਧਿਆਵੇ ।

ਇਸ ਸ਼ਾਹ ਦੀ ਸੇਵ ਕੀਤਿਆਂ
ਕੇਵਲ ਢਿੱਡ ਹੈ ਭਰਦਾ,
ਉਸ ਸ਼ਾਹ ਦਾ ਨਾਮ ਧਿਆਇਆਂ
ਅੰਮ੍ਰਿਤ ਦਾ ਮੀਂਹ ਵਰ੍ਹਦਾ ।

## ਸੋਧਣ ਚੜ੍ਹਿਆ ਧਰਤ ਲੋਕਾਈ

ਲੋਕਾਂ ਦੇ ਵਿਚ ਰਹਿ ਕੇ ਨਾਨਕ
ਹਾਲ ਉਨ੍ਹਾਂ ਦਾ ਡਿੱਠਾ,
ਲੋਕਾਂ ਦੇ ਦੁੱਖਾਂ ਦਾ ਪੜ੍ਹਿਆ
ਉਸ ਨੇ ਕੱਚਾ ਚਿੱਠਾ ।

ਕੋਈ ਧਰਮ ਦੇ ਨਾਂ ਤੇ ਲੁੱਟਦਾ
ਕੋਈ ਕਰਦਾ ਸੀਨਾ ਜ਼ੋਰੀ,
ਮੇਹਨਤ ਕਰਦੇ ਭੁੱਖੇ ਮਰਦੇ
ਸੁੱਖ ਦੇਵੇ ਹਰਾਮ-ਖੋਰੀ ।

ਮਾੜੇ ਦੀ ਕੋਈ ਬਾਤ ਨਾ ਪੁੱਛਦਾ
ਰੁਲਦੇ ਫ਼ਿਰਨ ਵਿਚਾਰੇ,
ਸੱਤੀਂ ਵੀਹੀਂ ਸੌ ਸਕਤੇ ਦਾ
ਕਰਦੇ ਵਾਰੇ ਨਿਆਰੇ ।

ਭੁੱਲ ਗਏ ਜ਼ਮੀਰ ਨੂੰ ਲੋਕੀ
ਅਹਿਸਾਸ ਨਾ ਕੋਈ ਜਾਣੇ,
ਜਿਸ ਦੀ ਕੋਠੀ ਦਾਣੇ ਹੋਵਣ,
ਕਮਲੇ ਬਣਨ ਸਿਆਣੇ ।

ਸੰਸਕ੍ਰਿਤੀ ਦਮ ਤੋੜ ਰਹੀ ਸੀ
ਸਭਿਅਤਾ ਆਹਾਂ ਭਰਦੀ,
ਜਦ ਕਦੇ ਸਭਿਅਤਾ ਦਮ ਤੋੜੇ
ਨਾਲ ਮਨੁੱਖਤਾ ਮਰਦੀ ।

ਰਾਜੇ ਸ਼ੀਹ ਮੁਕੱਦਮ ਕੁੱਤੇ
ਮੌਤ ਫ਼ਰਜ਼ ਦੀ ਹੋਈ,
ਜਿਸ ਹੱਥ ਲਾਠੀ ਮੱਝ ਉਸੇ ਦੀ
ਹੱਕ ਨਾ ਜਾਣੇ ਕੋਈ ।

ਲੋਕੀ ਵਹਿਮੀਂ ਭਰਮੀਂ ਦੱਬੇ
ਹੱਕ ਪਛਾਨਣੋਂ ਭੁੱਲੇ,
ਆਪੇ ਤੋਂ ਵਿਸ਼ਵਾਸ ਜਾਂ ਮੁਕ ਜਾਏ
ਮਾਨਵ ਮਿੱਟੀ ਰੁਲੇ ।

ਜੋ ਕੁਝ ਲਿਖਿਆ ਸੋਈ ਮਿਲਣਾ
ਅੰਧ ਵਿਸ਼ਵਾਸੀ ਬੰਦੇ,
ਕਿਸਮਤ ਉੱਤੇ ਡੋਰ ਉਨ੍ਹਾਂ ਦੀ
ਤੋੜ ਨਾ ਸਕਦੇ ਫੰਦੇ ।

ਵੇਖ ਕੇ ਨਾਨਕ ਸੋਚਾਂ ਸੋਚੇ
ਇਹ ਕੀ ਹੋਣੀ ਹੋਈ,
ਪਸ਼ੂਆਂ ਵਾਂਗੂ ਬੰਦੇ ਫ਼ਿਰਦੇ
ਕਿਤੇ ਨਾ ਮਿਲਦੀ ਢੋਈ ।

ਮਰਦੇ ਦੇ ਮੂੰਹ ਪਾਣੀ ਪਾਵੇ
ਕੋਈ ਜਾਗੇ, ਕੋਈ ਉਠੇ,
ਮਾਨਵ ਆਪਣਾ ਆਪ ਪਛਾਣੇ
ਛਡ ਦੇਵੇ ਰਾਹ ਪੁੱਠੇ ।

ਇਹ ਜੋ ਰੁੱਖ ਪੱਤ ਜਿਨ੍ਹਾਂ ਦੇ
ਵਿਚ ਬਹਾਰਾਂ ਝੜਦੇ,
ਜੋ ਕੂੰਜ ਵਿਛੜ ਜਾਏ ਡਾਰੋਂ
ਝੱਟ ਸ਼ਿਕਾਰੀ ਫ਼ੜਦੇ ।

ਇਹ ਜੋ ਰਕੜਾਂ ਹੋਈ ਨਿਆਈਂ
ਬੰਜਰ ਹੋਈ ਧਰਤੀ,
ਕਿਕਰਾਂ ਬੋਰ੍ਹਾਂ ਵੀ ਕੁਮਲਾਈਆਂ
ਕੇਹੀ ਮਾਇਆ ਵਰਤੀ ।

ਕੌਣ ਜੋ ਆ ਕੇ ਪਾਣੀ ਦੇਵੇ
ਧਰਤੀ ਕੁਖੇ ਬੀਜ ਜੋ ਪਾਵੇ,
ਬਾਂਝ ਹੋਈ ਇਸ ਨਾਰ ਦੇ ਵੇਹੜੇ
ਕੌਣ ਮਰਦ ! ਭਾਗ ਜੋ ਲਾਵੇ ।

ਮਨ ਵਿਚ ਸੋਚਾਂ ਸੋਚੇ ਨਾਨਕ
ਦੋਰਾਹੇ ਤੇ ਸੋਚ ਵਿਚਾਰੇ,
ਵਹਿੰਦੇ ਵਹਿਣ 'ਚ ਮੈਂ ਵੀ ਵਹਿ ਜਾਂ
ਪਹੁੰਚਾਂ ਜਾਂ ਮੈਂ ਉਸ ਕਿਨਾਰੇ ।

ਜੋ ਨੇ ਰਾਹ ਪੁਰਾਣੇ ਚਲਦੇ
ਨਾ ਝਗੜਾ ਨਾ ਝੇੜਾ,
ਨਵਾਂ ਰਾਹ ਬੜਾ ਅਵੱਲੜਾ
ਨਜ਼ਰ ਨਾ ਆਵੇ ਖੇੜਾ ।

ਸਮੇਂ ਸਿਰ ਜੇ ਕਾਬੂ ਪਾਈਏ
ਕਾਬੂ ਆ ਜਾਏ ਲਾਵਾ,
ਪਰ ਵਿਚਾਰੀ ਭਾਰਤ ਮਾਂ ਦਾ
ਊਤ ਗਿਆ ਸੀ ਆਵਾ ।

ਇਕ ਦੁਬਿਧਾ ਮਨ ਵਿਚ ਛਾਈ
ਚਾਨਣ ਨ੍ਹੇਰਾ ਲੜਦੇ,
ਕਿਸ ਵਲ ਜਾਵਾਂ ਕਿਸ ਨੂੰ ਛਡਾਂ ?
ਦੋਵੇਂ ਕੰਨੀਆਂ ਫੜਦੇ ।

ਇਹ ਚਾਨਣ ਜਿਹਦਾ ਅੱਗਾ 'ਨੇਰ੍ਹਾ
ਉਹ 'ਨੇਰ੍ਹਾ ਜਿਥੋਂ ਚਾਨਣ ਲਭਣਾ,
ਹਨੇਰਾ ਜੋ ਹੈ ਨਾਮ ਜਬਰ ਦਾ
ਇਸ ਨਾਲ ਲੜਨਾ ਲੋਹਾ ਚੱਬਣਾ ।

ਤਿੰਨ ਦਿਨ ਉਨ੍ਹਾਂ ਦੁਨੀਆਂ ਛਡੀ
ਬਣੇ ਇਕਾਂਤ ਦੇ ਵਾਸੀ,
ਕਿਸ ਤਰ੍ਹਾਂ ਇਹ ਦੁਬਿਧਾ ਟੁੱਟੇ
ਹੋਵੇ ਬੰਦ ਖਲਾਸੀ ।

ਆਖਰ ਜਿਤ ਚਾਨਣ ਦੀ ਹੋਈ
ਨ੍ਹੇਰੇ ਥੱਕੇ ਹਾਰੇ,
ਸੋਚ ਸੋਚ ਕੇ ਅੱਕ ਨੂੰ ਚੱਬਿਆ
ਛੱਡੇ ਮਹਿਲ ਮੁਨਾਰੇ ।

ਇਕ ਜੋ ਮਾਨਵ ਆਪਾ ਭੁਲਿਆ
ਹੋਇਆ ਸੁੰਞਾ ਸਖਣਾ,
ਸਮੇਂ ਦੇ ਜ਼ੁਲਮਾਂ ਜਬਰਾਂ ਜਿਸਦੀ
ਪੁਟ ਛਡੀ ਸੀ ਜਖਣਾ ।

ਹੇ ਈਸ਼ਵਰ ਮੈਂ ਬੰਦਾ ਤੇਰਾ
ਚਲਿਆ ਤੇਰੇ ਲੋਕ ਜਗਾਵਣ,
ਤੇਰੀ ਖਲਕਤ ਭੁੱਲੀ ਭਟਕੀ
ਚਲਿਆ ਸੱਚ ਦੇ ਰਾਹੇ ਪਾਵਣ ।

ਇਕ ਪਾਸੇ ਹੈ ਭੁੱਖ ਦੀ ਪੀੜਾ
ਜਿਸ ਨਾਲ ਬੰਦਾ ਤੈਨੂੰ ਭੁਲਿਆ,
ਦੂਜੇ ਪਾਸੇ ਸੇਕ ਮਾਇਆ ਦਾ
ਤੇਰੇ ਲਈ ਨਾ ਬੂਹਾ ਖੁਲ੍ਹਿਆ ।

ਮਾਨਵ ਦੀ ਸੇਵਾ ਕਰ ਸਕੇ
ਉਹ ਮਾਇਆ ਸੀ ਤੂਹੀਉਂ ਘੱਲੀ,
ਪਰ ਇਹ ਇੰਨੀ ਸੁੰਦਰ ਸੋਹਣੀ
ਹੋਈ ਇਸ ਲਈ ਦੁਨੀਆਂ ਝੱਲੀ ।

ਤੂੰ ਜੇ ਮੈਨੂੰ ਤਾਕਤ ਦੇਵੇਂ
ਵਿਗੜੀ ਬਣਤ ਬਣਾ ਲਾਂ ਗਾ ਮੈਂ,
ਭੁੱਲੇ ਭਟਕੇ ਜੋ ਰਾਹਾਂ ਤੋਂ
ਮੁੜ ਕੇ ਰਾਹੇ ਪਾ ਲਾਂ ਗਾ ਮੈਂ ।

ਮਨ ਵਿਚ ਸੋਚ ਵਿਚਾਰ ਕੇ ਨਾਨਕ
ਜੱਗ ਸੋਧਣ ਦੀ ਕਰੀ ਤਿਆਰੀ,
ਗ਼ਮ ਦੁਨੀਆਂ ਦਾ ਮੋਢੇ ਚੁਕਿਆ
ਸੁਖਾਂ ਨੂੰ ਲੱਤ ਉਸ ਮਾਰੀ ।

ਬਾਬੇ ਰੂਪ ਉਦਾਸੀ ਕਰਿਆ
ਚੜ੍ਹਿਆ ਸੋਧਣ ਧਰਤ ਲੁਕਾਈ,
ਪੈਂਤੀ ਵਰ੍ਹੇ ਪੈਦਲ ਉਸ ਤੁਰਕੇ
ਸਤਿਨਾਮ ਦੀ ਅਲਖ ਜਗਾਈ ।

ਸੰਗ ਲਿਆ ਮਰਦਾਨਾ ਰਾਗੀ
ਉਮਰ ਭਰ ਜਿਸ ਤੋੜ ਨਿਭਾਈ,
ਵਿੰਗੇ ਟੇਢੇ ਰਾਹਾਂ ਉੱਤੇ
ਨਾ ਕਦੇ ਜਿਸ ਪਿੱਠ ਵਿਖਾਈ ।

ਆਪਾ ਅਰਪਨ ਕੀਤਾ ਉਸ ਨੇ
ਬਾਬੇ ਤਾਈਂ ਭੇਂਟ ਚੜ੍ਹਾਇਆ,
ਤੂੰ ਟੁਰਿਆ ਜਗ ਤਾਰਨ ਬਾਬਾ
ਧੰਨ ਭਾਗ ਜੁ ਕੰਮ ਮੈਂ ਆਇਆ ।

ਕਵਿਤਾ ਨਾਲ ਸੰਗੀਤ ਸੀ ਰਲਿਆ
ਜਿਉਂ ਸੋਨੇ ਸੰਗ ਮਿਲੇ ਸੁਹਾਗਾ,
ਜਿਸ ਦੇ ਕੰਨੀਂ ਅੰਮ੍ਰਿਤ ਪੈ ਜਾਏ
ਉਹ ਪੁਰਸ਼ ਹੋ ਜਾਏ ਸੁਭਾਗਾ ।

ਪੂਰਬ, ਪੱਛਮ, ਉੱਤਰ, ਦੱਖਣ
ਚਾਰੇ ਕੂੰਟਾਂ ਬਾਬਾ ਘੁੰਮਿਆ,
ਧ੍ਰਿਕਾਰੇ, ਤ੍ਰਿਸਕਾਰੇ ਲੋਕੀਂ
ਬਾਬੇ ਸਭ ਨੂੰ ਜਾ ਕੇ ਚੁੰਮਿਆ।

ਉਸ ਸਮੇਂ ਸਫ਼ਰ ਸੀ ਔਖਾ
ਹਰ ਥਾਂ ਖਤਰੇ ਝੇੜੇ,
ਸੱਜਣ ਬਣਕੇ ਲੁਟਦੇ ਲੋਕੀ
ਡਾਕੂ, ਠੱਗ, ਲੁਟੇਰੇ।

ਸੁਮੇਰ ਪਰਬਤ ਤੋਂ ਲੈ ਕੇ ਨਾਨਕ
ਮੱਕੇ ਤੀਕਰ ਪੁੱਜਾ,
ਚੱਪਾ ਚੱਪਾ ਧਰਤੀ ਗਾਹੀ
ਕੋਈ ਥਾਂ ਰਿਹਾ ਨਾ ਗੁੱਝਾ।

ਚਾਰ ਵੇਰ ਉਦਾਸੀਆਂ ਲਾ ਕੇ
ਚਾਰੇ ਕੂੰਟਾਂ ਕੱਜੀਆਂ,
ਅੰਧ ਵਿਸ਼ਵਾਸ ਦੀਆਂ ਸੱਭੇ ਕੜੀਆਂ
ਵਾਂਗ ਕੱਚ ਦੇ ਭੱਜੀਆਂ।

ਮਨੁੱਖਤਾ ਦੇ ਗਲੋਂ ਲਹਿ ਗਏ
ਈਰਖਾ ਪਾਟੇ ਲੀੜੇ
ਸੱਚ ਆਚਾਰ ਦੇ ਵਸਤਰ ਪਾਏ
ਧਰਮ ਸ਼ਰਮ ਦੇ ਬੀੜੇ।

ਲੱਭ ਲਿਆ ਉਹਨਾਂ ਰਾਹ ਮੰਜ਼ਲ ਦਾ
ਰਸਤਾ ਸਨ ਜੋ ਭੁੱਲੇ,
ਸੁੱਚੀ ਇਕ ਨਿਗਾਹ ਜਾਗ ਪਈ
ਗਿਆਨ ਕਿਵਾੜੇ ਖੁਲ੍ਹੇ।

ਗੁਰੂ ਬਿਨ ਗਿਆਨ ਤੋਂ ਸਭੇ ਸਖਣੇ
ਹਉਮੈ ਨੂੰ ਅਪਣਾ ਬੈਠੇ ਸਨ,
ਮਾਇਆ ਦੀ ਜ਼ੰਜੀਰ 'ਚ ਜਕੜੇ
ਆਪਣਾ ਆਪ ਗਵਾ ਬੈਠੇ ਸਨ।

ਸਾਧੂ, ਠੱਗ, ਚੋਰ, ਸ਼ੈਤਾਨ
ਬਾਬੇ ਸਭ ਨੂੰ ਰਾਹੇ ਪਾਇਆ,
ਮੁਲਾਂ, ਪੰਡਤ ਅਤੇ ਜੋਗੀਆਂ
ਬਾਬੇ ਸੱਚਾ ਧਰਮ ਸਿਖਾਇਆ।

ਹਉਮੈ ਰੋਗ ਦੇ ਸਾਰੇ ਰੋਗੀ
ਮਾਇਆ ਦੀ ਬੁੱਕਲ 'ਚ ਸੁੱਤੇ
ਇਕ ਬੂੰਦ ਨੂੰ ਸਹਿਕਣ ਲੋਕੀਂ
ਬਦਲਾਂ ਭਰੀ ਸਾਵਣ ਦੀ ਰੁੱਤੇ।

ਪਰਮ ਮਨੁੱਖ ਜਿਸ ਹਉਮੈ ਛਡੀ
ਮਾਇਆ ਜਿਸ ਦੀ ਹੋਈ ਦਾਸੀ,
ਨਾਮ ਦੀ ਛਹਿਬਰ ਉਸਨੇ ਲਾਈ
ਰੱਜ ਪੀਵੈ ਖਲਕ ਪਿਆਸੀ।

ਹੱਕ ਦੀ ਭਰੀ ਨਿਗਾਹ ਉਸਦੀ
ਕ੍ਰਿਤ ਵੇਖ ਮੁਸਕਾਵਣ ਲਗੀ,
ਪਾਪ ਨਸ਼ੇ ਵਿਚ ਜੋ ਸੀ ਅੰਨ੍ਹਾ
ਹੋਸ਼ ਉਸ ਨੂੰ ਆਵਣ ਲਗੀ।

ਨਾ ਕੋਈ ਮੋਮਨ ਨਾ ਕੋਈ ਕਾਫ਼ਰ
ਸਭੇ ਰੱਬ ਦੇ ਬੰਦੇ,
ਸ਼ੁਭ ਅਮਲਾਂ ਬਿਨ ਕਿਤੇ ਨਾ ਢੋਈ
ਬਾਕੀ ਨੇ ਸਭ ਫ਼ੰਦੇ।

ਗਰੀਬ ਜਾਗਿਆ, ਸ਼ਾਹ ਸੰਭਲਿਆ
ਹਿੱਲੀ ਖ਼ਲਕਤ ਸਾਰੀ,
ਸਦੀਆਂ ਦੇ ਲਿਤਾੜੇ ਜਾਗੇ
ਆਈ ਸਭ ਦੀ ਵਾਰੀ ।

ਸਾਧੂ ਸੰਤਾਂ ਨੂੰ ਜਾ ਮਿਲਿਆ
ਅਠ ਸੱਠ ਤੀਰਥ ਵੇਖੇ,
ਘੁੱਪ ਹਨੇਰ 'ਚੋਂ ਸੱਚ ਲਭਿਆ
ਕੀਤੇ ਦੂਰ ਭੁਲੇਖੇ ।

ਹਰ ਕੁਰੀਤੀ ਦੇ ਘਰ ਬਾਬੇ
ਜਾ ਕੇ ਅਲਖ ਜਗਾਈ,
ਭੁੱਲੇ ਭਟਕੇ ਜੋ ਸਨ ਰਾਹੋਂ
ਸਭ ਨੂੰ ਰਾਹ ਵਿਖਾਈ ।

ਬਾਬੇ ਕੇਵਲ ਸੱਚ ਅਪਣਾਇਆ
ਸੱਚ ਆਖਦਾ, ਸੱਚ ਕਮਾਵੇ,
ਸੱਚ ਦਾ ਪਹੁ ਫੁਟਾਲਾ ਹੋਇਆ
ਕੂੜ ਹਨੇਰਾ ਮਿਟਦਾ ਜਾਵੇ ।

O

# ਕਰਿ ਪੁੰਨਹੁ ਨੀਚ ਸਦਾਈਐ

ਸਦੀਆਂ ਦੇ ਠੁਕਰਾਏ ਹੋਏ
ਸ੍ਵੈ-ਵਿਸ਼ਵਾਸ ਗਵਾ ਚੁਕੇ ਸਨ,
ਨੀਚ ਨੀਚ ਅਖਵਾ ਕੇ ਜਿਹੜੇ
ਹੀਣਤਾ ਨੂੰ ਅਪਣਾ ਚੁਕੇ ਸਨ ।

ਜੀਵਨ ਰੂਪੀ ਜ਼ਹਿਰ ਨੂੰ ਪੀਂਦੇ
ਧਰਤੀ ਦਾ ਉਹ ਭਾਰ ਬਣੇ ਸਨ,
ਮਿਹਨਤ ਬਦਲੇ ਨਫ਼ਰਤ ਮਿਲਦੀ
ਦੁੱਖਾਂ ਲਈ ਉਹ ਗਏ ਜਣੇ ਸਨ ।

ਬਾਬੇ ਚੁੱਕ ਕੇ ਗਲ਼ੇ ਲਗਾਏ
ਆਪਣੇ ਆਪ ਨੂੰ ਨੀਚ ਸਦਾਇਆ,
ਲੋਕੀਂ ਜਿਹੜੇ ਉਂਗਲਾਂ ਕਰਦੇ
ਉਨ੍ਹਾਂ ਤਾਈਂ ਇੰਞ ਸਮਝਾਇਆ ।

"ਨੀਚਾਂ ਅੰਦਰ ਨੀਚ ਜਾਤ
ਨੀਚੀਂ ਹੂੰ ਅਤਿ ਨੀਚ,
ਨਾਨਕ ਤਿਨ ਕੇ ਸੰਗਿ ਸਾਥ
ਵਡਿਆ ਸਿਉਂ ਕਿਆ ਰੀਸ ।"

ਗੂੜ੍ਹੀ ਨੀਂਦਰ ਸੁੱਤਾ ਸੀ ਜੋ
ਬਾਬੇ ਨੇ ਅਹਿਸਾਸ ਜਗਾਇਆ,
ਹੀਣਤਾ ਨੇ ਕਮਜ਼ੋਰ ਜੋ ਕੀਤੇ
ਉਨ੍ਹਾਂ ਤਾਈਂ ਬਲਵਾਨ ਬਣਾਇਆ ।

ਆਪਣੇ ਰਾਹੋਂ ਜੋ ਸਨ ਭਟਕੇ
ਜੀਵਨ ਜਾਚ ਉਨ੍ਹਾਂ ਨੂੰ ਦਿੱਤੀ,
ਭਾਗੋਆਂ ਨੂੰ ਠੁਕਰਾ ਬਾਬੇ ਨੇ
ਲਾਲੋਆਂ ਦੀ ਹਮਦਰਦੀ ਜਿੱਤੀ ।

ਲਾਲੋ ਜੋ ਪ੍ਰਤੀਕ ਕ੍ਰਿਤ ਦਾ
ਜਿਸ ਦੇ ਕਾਰਨ ਨੀਚ ਕਹਾਵੇ,
ਕਿਉਂ ਜੋ ਉਸ ਦੇ ਪਿੰਡੇ ਵਿਚੋਂ
ਮੁੜ੍ਹਕੇ ਦੀ ਖੁਸ਼ਬੋ ਜੋ ਆਵੇ।

ਕਿੰਨੀ ਬੁਰੀ ਗੱਲ ਜਾਪਦੀ
ਹਥੀਂ ਆਪਣੇ ਕੰਮ ਨੂੰ ਕਰਨਾ,
ਦਸਾਂ ਨਹੁੰਆਂ ਦੀ ਕਿਰਤ ਵਿਚੋਂ
ਭੈੜਾ ਆਪਣੇ ਢਿੱਡ ਨੂੰ ਭਰਨਾ।

ਉਹ ਰਾਜਾ ਉਹ ਸ਼ਾਹ ਮੁਕੱਦਮ
ਖੋਹ ਕੇ ਜਿਹੜਾ ਖਾ ਸਕਦਾ ਹੈ,
ਹੱਕ ਪਰਾਇਆ ਕਰੇ ਆਪਣਾ,
ਸੱਚ ਨੂੰ ਜੋ ਠੁਕਰਾ ਸਕਦਾ ਹੈ।

ਕਾਮੇ ਨੇ ਤਾਂ ਕੰਮ ਹੀ ਕਰਨਾ
ਉਸੇ ਲਈ ਤੇ ਹੈ ਉਹ ਬਣਿਆ,
ਉਚਿਆਂ ਦੀ ਰੱਜ ਸੇਵ ਕਮਾਵੇ
ਕੀ ਇਸੇ ਲਈ ਗਿਆ ਜਣਿਆ ?

ਭਾਗੋ ਜੋ ਚਿੰਨ੍ਹ ਜਬਰ ਦਾ
ਝੂਠ ਦੀ ਕਲਗੀ ਮਥੇ ਲਗੀ,
ਕ੍ਰਿਤ ਵਿਚਾਰੀ ਦਾਸੀ ਹੋਈ
ਦੌਲਤ ਕਰਦੀ ਠਗੀ।

ਨਾਨਕ ਜੋ ਨੀਚਾਂ ਦਾ ਸਾਥੀ
ਲਾਲੋ ਦੇ ਘਰ ਡੇਰਾ ਲਾਵੇ,
ਕਿਰਤ ਦੀ ਸੁੱਚੀ ਭਾਵੇਂ ਰੁੱਖੀ
ਕੋਧਰੇ ਦੀ ਉਹ ਰੋਟੀ ਖਾਵੇ।

ਭਾਗੋ ਜੋ ਹੈ ਨਾਂ ਹਉਮੈ ਦਾ
ਇਹ ਕਿੰਵ ਉਹ ਜਰਦਾ,
ਨਿੱਤ ਆ ਫ਼ਕੀਰ ਹੈ ਕੋਈ
ਝੂਠ ਨੂੰ ਨੀਵਾਂ ਕਰਦਾ ।

ਐਪਰ ਉਸ ਸੱਚ ਪੁਜਾਰੀ
ਸੁੱਚਾ ਦੁੱਧ ਕ੍ਰਿਤ ਦਾ ਪੀਤਾ,
ਲਹੂ ਲਿਬੜੇ ਲੋਕਾਂ ਤਾਈਂ
ਸ਼ਰੇਆਮ ਜ਼ਲੀਲ ਸੀ ਕੀਤਾ ।

ਵੇਖ ਕੇ ਜਿਸ ਨੂੰ ਕ੍ਰਿਤ ਸੀ ਹੱਸੀ
ਠੱਗੀ ਪਈ ਸ਼ਰਮਾਵੇ
ਹੱਕ ਦੀ ਭਰੀ ਨਿਗਾਹ ਵੇਖ ਕੇ
ਲੁੱਟ ਨਿੱਘਰਦੀ ਜਾਵੇ ।

ਲੋਕ ਜੋ ਸੁੱਤੇ ਗਫ਼ਲਤ ਨੀਂਦੇ
ਉੱਚਿਆਂ ਦੇ ਠੁਕਰਾਏ,
ਕਰਮਾਂ ਦੀ ਕੀਮਤ ਸਮਝਾਈ
ਸੁੱਤੇ ਝੂਣ ਜਗਾਏ ।

ਅਮਰਵੇਲ ਦੇ ਵਾਂਗ ਸ਼ਾਹਾਂ
ਜਨਤਾ ਨੂੰ ਸੀ ਕਾਬੂ ਕੀਤਾ,
ਨਾਲ਼ੇ ਘੂਰਨ ਨਾਲ਼ੇ ਖਾਵਣ
ਘੁਟ ਘੁਟ ਕਰਕੇ ਲਹੂ ਸੀ ਪੀਤਾ ।

ਮੁਦਤਾਂ ਦੇ ਸਨ ਜੋ ਠੁਕਰਾਏ
ਹੋਸ਼ ਉਨ੍ਹਾਂ ਨੂੰ ਆਵਣ ਲਗੀ,
ਭਰਮਾਂ ਦੇ ਹਨੇਰਿਆਂ ਅੰਦਰ
ਕਰਮ ਕਿਰਨ ਸੀ ਜਾਵਣ ਲਗੀ ।

ਹੱਕ ਦੀ ਇਕ ਚੰਗਿਆੜੀ ਮਘੀ
ਕਿਰਨ ਹੋਈ ਬਲਵਾਨ ਵੇ ਲੋਕੋ,
ਅਜ ਤੀਕਰ ਜੋ ਨੀਚ ਅਖਵਾਈ
ਉਸਦੀ ਚਮਕੀ ਸ਼ਾਨ ਵੇ ਲੋਕੋ ।

ਜਬਰ ਜ਼ੁਲਮ ਨੂੰ ਧੱਕਾ ਲੱਗਾ
ਝੂਠ ਨੂੰ ਸੀਸ ਪਿਆ ਝੁਕਾਣਾ,
ਨੇਕ ਕਮਾਈ ਦੀ ਸੁਣ ਮਹਿਮਾਂ
ਪਿਆ ਸੱਚ ਨੂੰ ਗਲੇ ਲਗਾਣਾ ।

ਠੱਗੀ, ਬਦੀ ਸੀ ਜਿਹੜਾ ਕਰਦਾ
ਹੱਕ ਪਰਾਇਆ ਖਾਵੇ,
ਉਸ ਦਾ ਜੀਵਨ ਬਦੀ ਦਾ ਜੀਵਨ
ਹਰ ਕੋਈ ਲਾਹਨਤ ਪਾਵੇ ।

ਨੀਚਾਂ ਨੂੰ ਜੇ ਚੁਕਿਆ ਬਾਬੇ
ਸੁਤਿਆਂ ਨੂੰ ਜਗਾਇਆ,
ਚੋਰ, ਲੁਟੇਰੇ, ਡਾਕੂਆਂ ਨੂੰ ਵੀ
ਸਿੱਧੇ ਰਸਤੇ ਪਾਇਆ ।

ਸੱਜਣ ਨਾਂ ਦਾ ਇਕ ਸੀ ਬੰਦਾ
ਐਪਰ ਠੱਗੀਆਂ ਕਰਦਾ
ਆਉਂਦੇ ਜਾਂਦੇ ਲੁੱਟੇ ਰਾਹੀ
ਰੱਬ ਤੋਂ ਨਾ ਉਹ ਡਰਦਾ ।

ਧਰਮਸ਼ਾਲਾ ਬਣਾਕੇ ਉਸ ਨੇ
ਲਾਈ ਸੀ ਇਕ ਫ਼ਾਹੀ
ਲੰਘਦੇ ਜਾਂਦੇ ਰਾਤ ਕੱਟਣ ਲਈ
ਜਿਹੜੇ ਰੁਕਦੇ ਰਾਹੀ ।

ਦਿਨੇ ਉਨ੍ਹਾਂ ਦੀ ਸੇਵਾ ਕਰਦਾ
ਰਾਤੀਂ ਮਾਰ ਮੁਕਾਵੇ,
ਜੋ ਕੁਝ ਹੋਵੇ ਕੋਲ ਉਨ੍ਹਾਂ ਦੇ
ਆਪਣੇ ਪੇਟੇ ਪਾਵੇ ।

ਰਾਤ ਕੱਟਣ ਲਈ ਇਕ ਦਿਨ ਬਾਬਾ
ਉਸ ਸਰਾਂ ਵਿਚ ਆਇਆ,
ਬਾਬੇ ਵੇਖ ਬੜਾ ਖੁਸ਼ ਹੋਇਆ
ਪੈਰੀਂ ਹੱਥ ਉਸ ਲਾਇਆ ।

ਧੰਨ ਭਾਗ ਜੋ ਤੁਸੀਂ ਪਧਾਰੇ
ਭਾਗ ਜਾਗ ਪਏ ਸੁੱਤੇ,
ਸੱਜਣ ਦੇ ਘਰ ਮੀਂਹ ਹੈ ਵਰ੍ਹਿਆ
ਔੜ ਮਾਰੀ ਇਸ ਰੁੱਤੇ ।

ਧੰਨ ਭਾਗ ਅੱਜ ਕਿਸਮਤ ਖੁੱਲ੍ਹੀ
ਸੱਜਣ ਆਖ ਸੁਣਾਵੇ,
ਸੰਗ ਆਪਣੇ ਬੰਦਿਆਂ ਨੂੰ ਲੈ
ਚੋਖੀ ਸੇਵ ਕਮਾਵੇ ।

ਮਨ 'ਚ ਬੈਠਾ ਸੋਚੇ ਸੱਜਣ
ਮੋਟੀ ਹੈ ਇਹ ਸਾਮੀ,
ਚਿਹਰਾ ਇਸਦਾ ਲਿਸ਼ਕਾਂ ਮਾਰੇ
ਮਾਇਆ ਦੀ ਨਿਸ਼ਾਨੀ ।

ਕਦੋਂ ਰਾਤ ਦੀ ਰਾਣੀ ਆਵੇ
ਇਸ ਨੂੰ ਗੋਦ ਸੁਲਾਵੇ,
ਲੁੱਟ ਕੇ ਪਿਛੋਂ ਮਾਰ ਮੁਕਾਵਾਂ
ਮਾਇਆ ਭਾਗ ਜਗਾਵੇ ।

ਸੂਰਜ ਵੀ ਅੱਜ ਹੋਇਆ ਦੁਸ਼ਮਣ
ਨਾ ਡੁਬਣ ਦਾ ਨਾਂ ਲੈਂਦਾ,
ਪਤਾ ਨਹੀਂ ਇਹ ਕਿਸ ਜਨਮ ਦੇ
ਹੈ ਮੈਥੋਂ ਬਦਲੇ ਲੈਂਦਾ ।

ਮੰਨਤਾਂ ਮੰਨਦਿਆਂ ਦਿਹੁੰ ਸੀ ਲੱਥਾ
ਤਾਰੇ ਅੰਬਰੀਂ ਆਏ,
ਪੱਸਰੀ ਕਾਲਖ ਦੂਰ ਕਰਨ ਲਈ
ਲੋਕਾਂ ਦੀਪ ਜਗਾਏ ।

ਬਾਬੇ ਨੂੰ ਪ੍ਰਸ਼ਾਦ ਛਕਾਇਆ
ਰੱਜ ਕੇ ਸੇਵਾ ਕੀਤੀ,
ਸੱਜਣ ਆਖੇ ਅਰਾਮ ਕਰੋ ਹੁਣ
ਬਹੁਤ ਰਾਤ ਹੈ ਬੀਤੀ ।

ਸੌਂ ਜਾਵੇਗਾ ਜਦੋਂ ਮੁਸਾਫ਼ਰ
ਭਾਗ ਜਾਗਸਣ ਮੇਰੇ
ਖ਼ੁਸ਼ੀਆਂ ਦਾ ਸੰਦੇਸ਼ ਲੈ ਆਏ
ਅੱਜ ਦੇ ਸਿਆਹ ਹਨੇਰੇ ।

ਬਣਤ ਬਣਾਵਣ ਲੱਗਾ ਸੱਜਣ
ਤਿਆਰ ਕਰੇ ਸਭ ਬੰਦੇ,
ਕਿਵੇਂ ਹੈ ਬਾਬਾ ਕਾਬੂ ਕਰਨਾ
ਸਭ ਲਗਾਏ ਫ਼ੰਦੇ ।

ਬਾਬੇ ਦੀ ਜੋ ਨਜ਼ਰ ਪਾਰਖੂ
ਤਾੜ ਗਈ ਸਭ ਨੀਤੀ,
ਸੱਜਣ ਕਿਉਂ ਬੇਚੈਨ ਹੈ ਫਿਰਦਾ
ਰਾਤ ਤਾਂ ਅੱਧੀ ਬੀਤੀ ।

ਮਰਦਾਨੇ ਨੂੰ ਝੂਣ ਜਗਾਇਆ
ਹੱਥ ਰਬਾਬ ਫੜਾਈ,
ਮਿੱਠੇ ਮਧੁਰ ਤੇ ਕੋਮਲ ਸੁਰ 'ਚ
ਨਾਮ ਦੀ ਛਹਿਬਰ ਲਾਈ ।

'ਉਜਲ ਕੈਹਾਂ ਚਿਲਕਣਾ
ਘੋਟਮ ਕਾਲੜੀ ਮੱਸ,
ਧੋਤਿਆਂ ਜੂਠ ਨਾ ਉਤਰੇ
ਜੇ ਸੌ ਧੋਵਣ ਤਿਸ ।

ਬੱਗਾ ਬੱਗੇ ਕਪੜੇ
ਤੀਰਥ ਮੰਝ ਵਸੰਨ,
ਘੁੱਟ ਘੁੱਟ ਜੀਆਂ ਖਾਵਣੇ
ਬੱਗੇ ਨਾ ਕਹੀਅਨ ।

ਚਾਕਰੀਆਂ ਚੰਗਿਆਈਆਂ
ਅਵਰ ਸਿਆਣਪ ਕਿਤੁ,
ਨਾਨਕ ਨਾਮੁ ਸਮਾਲਿ ਤੂੰ
ਬਧਾ ਛੁਟਹਿ ਜਿਤੁ ।'

ਜਿਉਂ ਜਿਉਂ ਸ਼ਬਦ ਅਲਾਹੇ ਬਾਬਾ
ਅਸਰ ਸੱਜਣ ਤੇ ਕਰਦਾ,
ਸੱਜਣ ਦਾ ਮਨ ਕੰਬਣ ਲਗਾ
ਰੱਬ ਦੇ ਕਹਿਰ ਤੋਂ ਡਰਦਾ ।

ਸੱਜਣ ਵਿਚਲਾ ਸੱਜਣ ਉਠਿਆ
ਠੱਗ ਨੂੰ ਮਾਰ ਭਜਾਇਆ,
ਰਾਹੋਂ ਜਿਹੜਾ ਭਟਕ ਗਿਆ ਸੀ
ਮੁੜ ਕੇ ਰਾਹੇ ਪਾਇਆ ।

ਬਾਬੇ ਦੇ ਉਹ ਪੈਰੀਂ ਡਿੱਗਾ
ਰੋ ਰੋ ਆਖ ਸੁਣਾਵੇ,
ਮੈਂ ਭੁੱਲਾ, ਮੈਂ ਭੁੱਲਾ ਬਾਬਾ
ਕੰਨਾਂ ਨੂੰ ਹੱਥ ਲਾਵੇ ।

ਸੱਚ ਦੀ ਜੋਤ ਜਗਾਈ ਬਾਬੇ
ਸੱਜਣ ਰਾਹੇ ਪਾਇਆ,
ਛੱਡ ਕੇ ਠੱਗੀਆਂ ਨੂੰ ਉਹ ਬੰਦਾ
ਸਿੱਧੇ ਰਸਤੇ ਆਇਆ ।

ਕਈ ਠੱਗ ਇੰਞ ਸੱਜਣ ਹੋਏ
ਹੁਣ ਨੇਕ ਕਮਾਈ ਖਾਵਣ,
ਮਾਇਆ ਨੂੰ ਠੁਕਰਾ ਕੇ ਸਾਰੇ
ਰੱਬ ਦਾ ਨਾਮ ਧਿਆਵਣ ।

ਭੂਮੀਏ ਵਰਗੇ ਚੋਰ ਅਨੇਕਾਂ
ਕੌਡੇ ਵਰਗੇ ਰਾਖਸ਼,
ਬਾਬੇ ਦੀ ਸੰਗਤ ਪਾ ਸਾਰੇ
ਰੱਬ ਦੇ ਬਣੇ ਉਪਾਸ਼ਕ ।

ਹੱਕ ਦੀ ਲਹਿਰ ਚਲਾਈ ਬਾਬੇ
ਸੱਚ ਦਾ ਨਾਮ ਜਪਾਇਆ,
ਨੇਕ ਕਮਾਈ ਕਰਨ ਦਾ ਬਾਬੇ
ਸਭ ਨੂੰ ਸਬਕ ਸਿਖਾਇਆ ।

'ਖੋਟੇ ਵਣਜ ਵਣਜਿਐ
ਮਨੁ ਤਨੁ ਖੋਟਾ ਹੋਇ,
ਖੋਟੈ ਖੋਟ ਕਮਾਵਣਾ
ਖੋਟ ਨਾ ਸੀਝਸ ਕੋਇ ।'

ਦਸਾਂ ਨਹੁੰਆਂ ਦੀ ਕਿਰਤ ਕਮਾਕੇ
ਨਾਮ ਜਪੇ ਤੇ ਵੰਡ ਛਕੇਇ,
'ਘਾਲਿ ਖਾਇ ਕਿਛੁ ਹੱਥਹੁ ਦੇਇ
ਨਾਨਕ ਰਾਹੁ ਪਛਾਣੇ ਸੇਇ ।'



## ਛੱਡੀਲੇ ਪਾਖੰਡਾ

ਚਹੁੰ ਉਦਾਸੀਆਂ ਅੰਦਰ ਬਾਬੇ
ਨਾਸ਼ ਅਗਿਆਨ ਦਾ ਕਰਿਆ,
ਸੱਚ ਦਾ ਸੂਰਜ ਵੇਖ ਚਮਕਿਆ
ਕੂੜ ਹਨੇਰਾ ਡਰਿਆ ।

ਜਿਥੇ ਵੀ ਪਾਖੰਡ ਸੀ ਦਿਸਦਾ
ਬਾਬਾ ਉਥੇ ਜਾਂਦਾ
ਆਤਮ-ਜੋਤ ਜਗੇ ਹਰ ਅੰਦਰ
ਮੇਹਰ ਨਜ਼ਰ ਜਦ ਪਾਂਦਾ ।

ਫ਼ਿਰਦਾ ਟੁਰਦਾ ਇਕ ਦਿਨ ਬਾਬਾ
ਹਰਿਦੁਆਰ ਜਾ ਪੁੱਜਾ,
ਹਰਿਦੁਆਰ ਵਿਚ ਹਰ ਕੋਈ ਦਿਸੇ
ਭਰਮ ਕਰਮ ਵਿਚ ਰੁੱਝਾ ।

ਪੰਡਤਾਂ ਐਸਾ ਜਾਲ ਸੀ ਉਣਿਆਂ
ਫ਼ਾਥੀ ਕੁਲ ਲੁਕਾਈ,
ਪੇਟ ਪੂਜਾ ਦੀ ਖਾਤਿਰ ਉਨ੍ਹਾਂ
ਅਜਬ ਰੀਤ ਚਲਾਈ ।

ਤੁਹਾਡੇ ਪੂਰਵਜਾਂ ਨੂੰ ਮਿਲਸੀ
ਦਾਨ ਦਿਉ ਜੋ ਸਾਨੂੰ,
ਬਿਨਾਂ ਗਤੀ ਦੇ ਰੂਹ ਭਟਕਦੀ
ਕਰਸੀ ਤੰਗ ਤੁਹਾਨੂੰ ।

ਪੂਰਵਜਾਂ ਨੂੰ ਪਾਣੀ ਘਲਦੇ
ਚੜ੍ਹਦੇ ਪਾਣੀ ਪਾਉਂਦੇ
ਮੋਇਆਂ ਦੇ ਮੂੰਹ ਭੋਜਨ ਪੈ ਜਾਏ
ਪੰਡਤਾਂ ਭੋਗ ਲਵਾਉਂਦੇ ।

ਵੇਖ ਵੇਖ ਪਾਖੰਡਾਂ ਤਾਈਂ
ਬਾਬੇ ਬੜੀ ਹੈਰਾਨੀ ਹੋਈ,
ਰਾਹੋਂ ਭਟਕੇ ਵੇਖ ਲੋਕਾਂ ਨੂੰ
ਪਰਮ ਮਨੁਖ ਦੀ ਅੱਖ ਸੀ ਰੋਈ ।

ਇਸ ਭਰਮ ਨੂੰ ਦੂਰ ਕਰਨ ਦੀ
ਬਾਬੇ ਨੇ ਇਕ ਬਣਤ ਬਣਾਈ,
ਲੋਕਾਂ ਨੂੰ ਸਮਝਾਵਣ ਖਾਤਰ
ਉਸਨੇ ਸੀ ਇਕ ਚਾਲ ਚਲਾਈ ।

ਲਹਿੰਦੇ ਪਾਸੇ ਵੱਲ ਮੂੰਹ ਕਰਕੇ
ਬਾਬਾ ਲੱਗਾ ਪਾਣੀ ਪਾਵਣ,
ਅੱਖਾਂ ਮੀਟ, ਲਿਵਲੀਨ ਹੋ
ਲੱਗਾ ਰੱਬ ਦਾ ਨਾਂ ਧਿਆਵਣ ।

ਵੇਖ ਕੇ ਲੋਕੀਂ ਦੌੜੇ ਆਏ
ਇਹ ਕਿਹੜਾ ਸ਼ੁਦਾਈ ਆਇਐ,
ਚੜ੍ਹਦੇ ਦੀ ਥਾਂ ਲਹਿੰਦੇ ਪਾਸੇ
ਜਿਸ ਨੇ ਚੁਲੀਆਂ ਪਾਣੀ ਪਾਇਐ ।

"ਉਲਟੇ ਪਾਸੇ ਪਾਣੀ ਦੇਵੇਂ
ਇਹ ਕੁਕਰਮ ਕਿਉਂ ਤੂੰ ਕਰਦਾ,
ਤੀਰਥੀਂ ਆ ਕੇ ਪਾਪ ਕਮਾਵੇਂ
ਰੱਬੀ ਕਹਿਰੋਂ ਤੂੰ ਨਾ ਡਰਦਾ ।"

ਮੈਂ ਵਾਸੀ ਪੰਜਾਬ ਦਾ ਲੋਕੋ
ਉਥੇ ਮੇਰੀ ਫ਼ਸਲ ਖੜ੍ਹੀ ਹੈ,
ਉਸ ਨੂੰ ਪਾਣੀ ਭੇਜ ਰਿਹਾ ਹਾਂ
ਨਾਲ ਧੁੱਪ ਦੇ ਜੋ ਸੜੀ ਹੈ ।

ਤੇਰਾ ਮਗ਼ਜ਼ ਠਿਕਾਣੇ ਸਾਧਾ
ਇਹ ਕੀ ਤੂੰ ਪਾਖੰਡ ਬਣਾਵੇਂ,
ਇਥੋਂ ਭੇਜ ਪਾਣੀ ਪੰਜਾਬੇ
ਆਪਣੀ ਸੜਦੀ ਫ਼ਸਲ ਬਚਾਵੇਂ ।

ਸੋਚ ਕੇ ਮੈਨੂੰ ਦਸੋ ਸਾਰੇ
ਬੰਦੇ ਤੁਸੀਂ ਬੜੇ ਸਿਆਣੇ,
ਕੀ ਸੰਭਵ ਗੱਲ ਨਹੀਂ ਇਹ ?
ਔਖੇ ਹੋਵੋਂ ਜ਼ੋਰ ਧਿੰਗਾਣੇ ।

ਦੂਜੀ ਦੁਨੀਆਂ ਵਿਚ ਜਾ ਸਕਦੈ
ਜੇਕਰ ਇਥੋਂ ਦਿੱਤਾ ਪਾਣੀ,
ਕੁਝ ਮੀਲਾਂ ਨੂੰ ਤੈਹ ਕਰਨ ਲਈ
ਫੇਰ ਏਸ ਨੇ ਦੇਰ ਕੀ ਲਾਣੀ ।

ਸਭੇ ਸੁਣ ਕੇ ਹੋਇ ਨਿਰੁਤਰ
ਉੱਤਰ ਕੋਈ ਨਾ ਜਾਣੇ,
ਇਕ ਦੂਜੇ ਨੂੰ ਬਿਟ ਬਿਟ ਤਕਦੇ
ਦਾਨੇ ਪੰਡਤ ਸਿਆਣੇ ।

ਹਿੰਦੂ ਧਰਮ ਦੇ ਠੇਕੇਦਾਰਾਂ
ਭਰਮ ਜਾਲ ਜੋ ਰਚਿਆ,
ਬਾਬੇ ਪੜਦਾ ਫ਼ਾਸ਼ ਸੀ ਕੀਤਾ
ਰਿਹਾ ਨਾ ਉਸ ਤੋਂ ਬਚਿਆ ।

ਗੋਰਾਂ, ਮੜ੍ਹੀਆਂ ਲੋਕੀਂ ਪੂਜਣ
ਭੇਖ ਅਨੇਕ ਰਚਾਵਣ,
ਪੱਥਰ ਦਾ ਭਗਵਾਨ ਥਾਪ ਕੇ
ਨਿੱਤ ਆਰਤੀ ਗਾਵਣ ।

ਪੁਰੀ ਸ਼ਹਿਰ ਦੇ ਮੰਦਰ ਬਾਬੇ
ਡਿੱਠਾ ਅਜਬ ਨਜ਼ਾਰਾ,
ਅਗਰ ਚੰਦਨ ਦੀ ਧੂਫ਼ ਧੁਖਾ ਕੇ
ਰੱਬ ਦਾ ਲੈਣ ਉਤਾਰਾ।

ਸੰਖ ਵਜਾਵਣ, ਜੋਤ ਜਗਾਵਣ
ਬੁੱਤਾਂ ਗਿਰਦੇ ਘੁੰਮਣ,
ਸੀਸ ਨਿਵਾਵਣ, ਮਥੇ ਰਗੜਨ
ਪੈਰ ਠਾਕਰਾਂ ਚੁੰਮਣ।

ਮੰਦਰ ਦੇ ਕਮਰਿਆਂ ਅੰਦਰ
ਰੱਬ ਕੈਦ ਜਿਉਂ ਕੀਤਾ,
ਉਸ ਦੇ ਪੈਰਾਂ ਦੀ ਮਲ ਧੋਕੇ
ਅੰਮ੍ਰਿਤ ਸਭ ਨੇ ਪੀਤਾ।

ਆਪਣੀ ਖ਼ਲਕਤ ਵਿਚ ਹੈ ਵਸਦਾ
ਖ਼ਾਲਕ ਉਸ ਦਾ ਨਾਂ,
ਰਵ ਰਿਹਾ ਜੋ ਸਭਨੀਂ ਥਾਈਂ
ਖ਼ਾਲੀ ਨਾ ਕੋਈ ਥਾਂ।

ਤੰਗ ਨਜ਼ਰੀਏ ਨਾਲ ਜੇ ਕੋਈ
ਪਥਰੀਂ ਉਸ ਨੂੰ ਤੱਕੇ,
ਉਹ ਮੂਰਖ ਉਹ ਭੁਲਿਆ ਬੰਦਾ
ਰੱਬ ਨੂੰ ਪਾ ਨਾ ਸੱਕੇ।

ਹਰ ਬੰਦੇ ਵਿਚ ਵਾਸਾ ਉਸ ਦਾ
ਉਸ ਦੇ ਨੂਰ ਬਾਝ ਨਾ ਕੋਈ,
ਆਪੇ ਕਰਨ ਕਰਾਵਣੁ ਹਾਰਾ
ਜੋ ਤਿਸ ਭਾਵੇ ਹੋਵੇ ਸੋਈ।

ਨਾਮ ਜਪੇ ਤੇ ਵੰਡ ਛਕੇ
ਨੇਕ ਕਮਾਈ ਕਰੇ ਜੋ ਬੰਦਾ,
ਉਹੀਉ ਉਸ ਦਾ ਸੱਚਾ ਆਸ਼ਕ
ਹਉਮੈ ਦਾ ਜੋ ਲਾਹੇ ਫ਼ੰਦਾ ।

ਜੇਕਰ ਉਸ ਦੀ ਆਰਤੀ ਕਰਨੀ
ਇਸ ਵਲਗਣ ਚੋਂ ਬਾਹਰ ਆਵੋ,
ਕੁਦਰਤ ਦੀ ਗੋਦੀ ਵਿਚ ਬਹਿ ਕੇ
ਸੱਚੇ ਰੱਬ ਦੇ ਸੋਹਿਲੇ ਗਾਵੋ ।

ਕਾਇਨਾਤ ਹੈ ਉਸ ਦੀ ਸਾਜੀ
ਸਭੇ ਉਸ ਹਜ਼ੂਰ ਖੜ੍ਹੇ ਹਨ,
ਗਗਨ ਰੂਪੀ ਥਾਲ ਦੇ ਅੰਦਰ
ਚੰਨ ਸੂਰਜ ਦੀਪ ਧਰੇ ਹਨ ।

ਧੂਪ ਉਠੇ ਮਲਿਆਨਲੋ ਦੀ
ਤਾਰੇ ਅਰਪਣ ਸੁੱਚੇ ਮੋਤੀ,
ਪਵਨ ਉਸਦੀ ਚੌਰੀ ਕਰਦੀ
ਸਗਲ ਬਨ ਰਾਏ ਫੁਲੰਤ ਜੋਤੀ ।

ਇਸ ਤਰ੍ਹਾਂ ਗੁਰੂ ਨਾਨਕ ਜੀ ਨੇ
ਮਹਾਂ ਆਰਤੀ ਉਥੇ ਗਾਈ,
ਭੁਲੇ ਭਟਕੇ ਲੋਕਾਂ ਤਾਈਂ
ਸੱਚੀ ਉਨ੍ਹਾਂ ਰਾਹ ਵਿਖਾਈ ।

ਦੁਨੀਆਂ ਛਡ ਜੋ ਹੋਏ ਤਿਆਗੀ
ਮੋਹ ਮਾਇਆ ਮਿਥਿਆ ਸਭ ਦੱਸਣ,
ਦੁਨੀਆਂ ਨਾਲੋਂ ਤੋੜ ਕੇ ਨਾਤਾ
ਵਿਚ ਜੰਗਲਾਂ ਦੇ ਜਾ ਉਹ ਵੱਸਣ ।

ਸਿਧਾਂ ਨਾਥਾਂ ਦਾ ਇਕ ਫ਼ਿਰਕਾ
ਸਦੀਆਂ ਤੋਂ ਜਿਸ ਜੋਗ ਸੀ ਫੜਿਆ,
ਛਡ ਛਡਾ ਕੇ ਜਗ ਦੇ ਧੰਧੇ
ਵਿਚ ਪਹਾੜਾਂ ਜਾ ਕੇ ਵੜਿਆ ।

ਸਾਰੇ ਦੇਸ਼ 'ਚ ਚਰਚਾ ਉਸ ਦਾ
ਲੋਕੀਂ ਕਰਨ ਉਨ੍ਹਾਂ ਦੀ ਪੂਜਾ,
ਜੋਗ ਕਮਾ ਕੇ ਹੀ ਰੱਬ ਪਾਈਏ
ਹੋਰ ਨਾ ਕੋਈ ਰਾਹ ਹੈ ਦੂਜਾ ।

ਇਸ ਭਟਕਣ ਦੀ ਤ੍ਰਿਪਤੀ ਦੱਸਣ
ਬਾਬਾ ਤਿੱਬਤ ਦੇਸ਼ ਗਿਆ ਸੀ,
ਕੈਲਾਸ਼ ਪਰਬਤ, ਨਾਥਾਂ ਦਾ ਡੇਰਾ
ਬਾਬੇ ਉਸ ਦਾ ਰਾਹ ਲਿਆ ਸੀ ।

ਬਾਬੇ ਕੀਤੀ ਸਿਧ ਗੋਸ਼ਟ
ਭੁੱਲਿਆਂ ਨੂੰ ਉਨ੍ਹਾਂ ਰਾਹੇ ਪਾਇਆ,
ਸੱਚ ਨੂੰ ਕਿੰਵ ਪ੍ਰਾਪਤ ਕਰੀਏ
ਬਾਬੇ ਸਹੀ ਰਾਹ ਵਿਖਾਇਆ ।

ਸਿਰ ਮੁੰਡਾਏ ਧੂਣੀ ਤਾਏ
ਭੇਖ ਰਚਾਇਆਂ ਜੋਗ ਨਾ ਮਿਲਦਾ,
ਸਿੰਗ ਬਜਾਇਆਂ, ਭਸਮ ਰਸਾਇਆਂ
ਕਸ਼ਟ ਉਠਾਇਆਂ ਜੋਗ ਨਾ ਮਿਲਦਾ ।

ਆਪਾ ਉਸ ਸੱਚ ਲਈ ਵਾਰ
ਵਿਚ ਜਗ ਰਹਿ ਕਰਮ ਕਮਾਈਏ,
ਸਭ ਨੂੰ ਇਕ ਨਜ਼ਰ ਨਾਲ ਵੇਖੋ
ਤਾਹੀਉਂ ਅਸਲੀ ਜੋਗ ਨੂੰ ਪਾਈਏ ।

ਦੁਨੀਆਂਦਾਰੀ ਛੱਡ ਕੇ ਜੇਕਰ
ਜੋਗੀ ਬਣ ਜੰਗਲ ਨੂੰ ਜਾਣਾ,
ਕੀ ਫ਼ਾਇਦਾ ਉਸ ਜੋਗ ਦਾ ਭਾਈ
ਰੋਟੀ ਲਈ ਜੇ ਮੁੜ ਕੇ ਆਉਣਾ ।

ਤੈਥੋਂ ਕਿਤੇ ਗ੍ਰਿਹਸਤੀ ਚੰਗਾ
ਸੁੱਚੀ ਜਿਹੜਾ ਕਾਰ ਕਮਾਵੇ,
ਜਿਸ ਦੇ ਘਰੋਂ ਮੰਗ ਤੂੰ ਨਾਥਾ
ਆਪਣੇ ਢਿੱਡ ਦੀ ਅੱਗ ਬੁਝਾਵੇਂ ।

ਇਸ ਤਰ੍ਹਾਂ ਇਹ ਭਰਮ ਪੁਰਾਣਾ
ਸਦੀਆਂ ਤੋਂ ਸੀ ਟੁਰਿਆ ਆਇਆ,
ਡੰਡਾ ਫੜ ਦਲੀਲ ਦਾ ਬਾਬੇ
ਏਸ ਭਰਮ ਨੂੰ ਦੂਰ ਭਜਾਇਆ ।

ਬਾਬਾ ਆਖੇ ਰੱਬ ਇਕ ਹੈ
ਉਸ ਦੀ ਖ਼ਲਕਤ ਸਾਰੀ,
ਉਸ ਦੇ ਨਾਂ ਜੋ ਵੰਡੀਆਂ ਪਾਉਂਦਾ
ਮੱਤ ਉਸਦੀ ਮਾਰੀ ।

ਹਰ ਪ੍ਰਾਣੀ ਰੂਪ ਉਸ ਦਾ
ਵਸਦਾ ਹਰ ਕਣ ਅੰਦਰ,
ਅਲਾਹ, ਰਾਮ ਇਕ ਰੂਪ ਹੈ
ਕੀ ਮਸਜਿਦ ਕੀ ਮੰਦਰ ।

ਦੀਨ ਧਰਮ ਦੇ ਮੋਹਰੀਆਂ ਵੀ ਸੀ
ਸ਼ਰ੍ਹਾ ਭੇਖ ਬਣਾਈ,
ਕਾਫ਼ਰ ਮਾਰੋ ਜੱਨਤ ਪਾਵੋ
ਸਿਖਿਆ ਏਹ ਸਿਖਾਈ ।

ਸੱਚ ਦਾ ਹੋਕਾ ਦੇਂਦਾ ਬਾਬਾ
ਇਕ ਦਿਨ ਮੱਕੇ ਆਇਆ,
ਘਰ ਅੱਲਾਹ ਦਾ ਵੇਖਣ ਖ਼ਾਤਰ
ਮੋਮਨ ਰੂਪ ਬਣਾਇਆ।

ਅਲਾਹ ਦੇ ਇਸ ਘਰ ਦੇ ਨੇੜੇ
ਕਾਫ਼ਰ ਭਟਕ ਨਾ ਸਕੇ,
ਮੋਮਨ ਉਸਦੇ ਟੋਟੇ ਕਰਦੇ
ਹੋਵੇ ਜੇ ਕੋਈ ਅਗੇ।

ਅੱਲਾਹ ਦੇ ਘਰ ਵੱਲ ਮੂੰਹ ਕਰਕੇ
ਬਾਬੇ ਪੈਰ ਪਸਾਰੇ,
ਅੰਧਕਾਰ ਦੇ ਪਰਦੇ ਤਾਈਂ
ਤਾਂ ਜੋ ਲਾਹ ਉਤਾਰੇ।

ਵੇਖ ਕੇ ਕਾਜ਼ੀ ਨੱਠੇ ਆਏ
ਕੌਣ ਕਾਫ਼ਰ ਇਹ ਆਇਆ,
ਅਲਾਹ ਵਲ ਪੈਰ ਨੇ ਕੀਤੇ
ਕਿਸ ਨੇ ਕਹਿਰ ਕਮਾਇਆ।

ਲਤ ਮਾਰ ਕੇ ਬਾਬੇ ਤਾਈਂ
ਕਾਜ਼ੀ ਆਖ ਸੁਣਾਏ,
"ਅੰਨ੍ਹਾਂ ਏਂ ਤੂੰ, ਵੇਖ ਨਹੀਂ ਸਕਦਾ ?
ਕਿਧਰ ਪੈਰ ਵਧਾਏ।"

ਬਾਬਾ ਸੁਣਕੇ ਸ਼ਾਂਤ ਬੋਲਿਆ
ਹੋਈ ਕੀ ਖੁਨਾਮੀ,
ਮੈਂ ਅਦਨਾ ਬੰਦਾ ਹਾਂ ਰੱਬ ਦਾ
ਭਰੋ ਜਿਸਦੀ ਹਾਮੀ।

ਸਾਥੋਂ ਪੁਛੇਂ ਮੂਰਖ ਬੰਦੇ
ਰੱਬ ਦੇ ਘਰ ਵਲ ਪੈਰ ਕਰੇਂ ਤੂੰ,
ਉਸ ਖ਼ੁਦਾਈ ਕਹਿਰ ਤੋਂ ਮੂਰਖ
ਰਤਾ ਜਿੰਨਾ ਵੀ ਨਾ ਡਰੇਂ ਤੂੰ ।

ਮੈਥੋਂ ਜੇਕਰ ਗਲਤੀ ਹੋਈ
ਮੇਰੀ ਭੁਲ ਬਖਸ਼ਾਵੋ,
ਜਿਸ ਪਾਸੇ ਨਾ ਘਰ ਖ਼ੁਦਾ ਦਾ
ਉਧਰ ਪੈਰ ਭੁਆਵੋ ।

ਗੁੱਸੇ ਵਿਚ ਆ ਇਕ ਕਾਜ਼ੀ
ਪੈਰੋਂ ਫ਼ੜ ਘੁੰਮਾਇਆ,
ਹਰ ਦਿਸ਼ਾ 'ਚ ਘਰ ਖ਼ੁਦਾ ਦਾ
ਸਭਨਾਂ ਨਜ਼ਰੀਂ ਆਇਆ ।

ਦੰਦਾਂ ਹੇਠਾਂ ਉਂਗਲਾਂ ਦੇ ਕੇ
ਬਿਟ ਬਿਟ ਵੇਖਣ ਸਾਰ਼ੇ,
ਹਰ ਪਾਸੇ ਹੈ ਘਰ ਖ਼ੁਦਾ ਦਾ
ਲਗੇ ਕਰਨ ਇਸ਼ਾਰੇ ।

ਕਾਦਰ ਕੁਦਰਤ ਦੇ ਵਿਚ ਰਵਿਆ
ਹਰ ਥਾਂ ਹੋਣ ਨਜ਼ਾਰੇ,
ਹਰ ਪਾਸੇ ਦਿਸ ਅੱਲਾਹ ਪੈਂਦਾ
ਝਾਤ ਕੋਈ ਜੇ ਮਾਰੇ ।

ਏਦਾਂ ਬਾਬੇ ਦੁਨੀਆਂ ਸੋਧੀ
ਵਹਿਮਾਂ ਦੇ ਵਿਚ ਜੋ ਫ਼ਸੀ ਸੀ,
ਭੁੱਲ ਕੇ ਆਪਣੀ ਮੰਜ਼ਿਲ ਤਾਈਂ
ਰਾਹਾਂ ਦੇ ਵਿਚਕਾਰ ਖੜ੍ਹੀ ਸੀ ।

# ਹੱਕ ਦੀ ਭਰੀ ਨਿਗਾਹ

ਲੋਧੀ ਵੰਸ ਸੀ ਰਾਜ ਕਰੇਂਦਾ
ਜ਼ੁਲਮ ਦਾ ਝੱਖੜ ਝੁੱਲਿਆ,
ਰਾਜਾ, ਜੋ ਸੀ ਰਾਖਾ ਪਰਜਾ
ਫ਼ਰਜ਼ ਆਪਣੇ ਭੁੱਲਿਆ ।

ਅਹਿਲਕਾਰ ਸਨ ਉਸ ਸਮੇਂ ਦੇ
ਸਭ ਮਨ ਮਾਨੀ ਕਰਦੇ,
ਰਾਜਾ ਸੀ ਬਸ ਨਾਂ ਦਾ ਰਾਜਾ
ਉਸ ਤੋਂ ਨਹੀਂ ਸਨ ਡਰਦੇ ।

ਪਰਜਾ ਸਹਿਮੀ ਸਿਸਕ ਰਹੀ ਸੀ
ਦੌਰ ਜ਼ੁਲਮ ਦਾ ਚੱਲਿਆ,
ਹਰ ਕੋਈ ਪੱਤ ਬਚਾਉਂਦਾ ਫਿਰਦਾ
ਕਹਿਰ ਦਾ ਝੱਖੜ ਝੁੱਲਿਆ ।

ਦਿਨੇ ਦੀਵੀਂ ਸਨ ਡਾਕੇ ਪੈਂਦੇ
ਨਾਰੀ ਵਿਕੇ ਬਜ਼ਾਰਾਂ,
ਦਾਦ ਫ਼ਰਿਆਦ ਨਾ ਸੁਣਦਾ ਕੋਈ
ਕੋਈ ਨਾ ਲੈਂਦਾ ਸਾਰਾਂ ।

ਹਾਲਤ ਭੈੜੀ ਵੇਖ ਸਮੇਂ ਦੀ
ਨਾਨਕ ਜਰ ਨ ਸਕਿਆ,
ਸਮੇਂ ਦੀ ਸਰਕਾਰ ਦੇ ਤਾਈਂ
ਕੋਸਣੋਂ ਮੂਲ ਨਾ ਝਕਿਆ ।

ਲੋਕਾਂ ਦੇ ਸਵੈਮਾਨ ਦੇ ਤਾਈਂ
ਨਾਨਕ ਝੂਣ ਜਗਾਇਆ,
ਰਾਜੇ ਸ਼ੀਂਹ ਮੁਕਦਮ ਕੁੱਤੇ
ਉਸ ਨੇ ਆਖ ਸੁਣਾਇਆ ।

ਵਿਗੜੀ ਹਾਲਤ ਵੇਖ ਦੇਸ਼ ਦੀ
ਬਾਬਰ ਸੋਚ ਦੁੜਾਈ,
ਪਾਟੇ ਰਾਜੇ ਸਭ ਆਪੋ ਵਿਚ
ਕਰਦੇ ਨਿਤ ਲੜਾਈ ।

ਇਸ ਵਕਤ ਜੇ ਕਰਾਂ ਮੈਂ ਹੀਲਾ
ਫ਼ਤਹਿ ਝਟ ਹੀ ਪਾਵਾਂ,
ਭਾਰਤ ਜੋ ਸੋਨੇ ਦੀ ਚਿੜੀਆ
ਉਸਤੇ ਰਾਜ ਕਮਾਵਾਂ ।

ਫੌਜਾਂ ਲੈ ਕਾਬਲੋਂ ਚੜ੍ਹਿਆ
ਮਾਰੋ ਮਾਰ ਉਹ ਕਰਦਾ,
ਕੋਈ ਨਾ ਉਹਦੇ ਸਾਹਵੇਂ ਅੜਿਆ
ਭਾਰਤ ਭਰ ਵਿਚ ਡਰਦਾ ।

ਭੋਗ ਵਿਲਾਸੀ ਰਾਜੇ ਸਾਰੇ
ਰੰਗ ਮਹੱਲਾਂ 'ਚ ਰੁੱਝੇ,
ਹਮਲਾਵਾਰ ਦੀ ਦੂਰ-ਨੀਤੀ ਨੂੰ
ਕਿਹੜਾ ਸੀ ਜੋ ਬੁੱਝੇ ?

ਮਾਰ ਮਾਰਕੇ ਭਾਰਤੀਆਂ ਦੀ
ਕੀਤੀ ਉਸ ਤਬਾਹੀ,
ਤੋਬਾ ਤੋਬਾ ਮੋਮਨ ਕਰਦੇ
ਹਿੰਦੂ ਰਾਮ ਦੁਹਾਈ ।

"ਜਿਨ ਸਿਰਿ ਸੋਹਨਿ ਪਟੀਆਂ
ਮਾਂਗੀ ਪਾਇ ਸੰਧੂਰੁ
ਸੇ ਸਿਰ ਕਾਤੀ ਮੁੰਨੀਅਨਿ
ਗੱਲ ਵਿਚ ਆਵੇ ਧੂਰ ॥"

ਨੰਗੀ ਕਰਕੇ ਹਿੰਦ ਦੀ ਇਜ਼ਤ
ਫੇਰਨ ਵਿਚ ਬਜ਼ਾਰਾਂ,
ਐਲੀ ਐਲੀ ਕਰਕੇ ਗਾਜ਼ੀ
ਮਾਰਨ ਅਬਲਾ ਨਾਰਾਂ ।

ਦਿਲ ਖੋਲ੍ਹ ਕੇ ਲੁੱਟ ਮਚਾਈ
ਰੱਜ ਰੱਜ ਕੇ ਖਾਧਾ,
ਜਿਉਂ ਜਿਉਂ ਚੀਰ ਉਹ ਲਾਹੁੰਦੇ ਜਾਵਣ
ਹੱਵਸ 'ਚ ਹੋਵੇ ਵਾਧਾ ।

ਜੋ ਵੀ ਅੜਿਆ ਉਹੀਉ ਝੜਿਆ
ਮੌਤ ਉਸ ਦੀ ਆਈ,
ਜਿਧਰ ਜਾਵਣ 'ਨੇਰੀ ਵਾਂਗਰ
ਖੂਨ ਦੀ ਨਦੀ ਵਗਾਈ ।

ਵੇਖ ਕੇ ਹੱਦ ਜਬਰ ਜ਼ੁਲਮ ਦੀ
ਉਸ ਤੋਂ ਸਹਿ ਨਾ ਹੋਇਆ.
ਚੜ੍ਹਦੇ ਸੂਰਜ ਨੂੰ ਫ਼ਿਟਕਾਰੇ
ਉਸ ਤੋਂ ਰਹਿ ਨਾ ਹੋਇਆ ।

'ਜੈਸੀ ਮੈ ਆਵੇ ਖ਼ਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ,
ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ ।'

ਉਹ ਜੋ ਕਾਦਰ ਸਭ ਦਾ ਦਾਤਾ
ਜਿਸ ਦੀ ਖਲਕਤ ਸਾਰੀ,
ਵੇਖ ਜ਼ੁਲਮ ਅਣਡਿਠ ਉਸ ਕੀਤਾ
ਚੁਪ ਸੀ ਉਸ ਨੇ ਧਾਰੀ ।

ਨਾਨਕ ਦਾ ਦਿਲ ਵੇਖ ਨਾ ਸਕੇ
ਰੋਂਦਾ ਜਾਰੋ ਜਾਰੀ
ਉਸ ਕਾਦਰ ਨੂੰ ਵਿਚ ਗੁੱਸੇ ਦੇ
ਨਾਨਕ ਬੋਲੀ ਮਾਰੀ ।

'ਖੁਰਾਸਾਨ ਖਸਮਾਨਾ ਕੀਆ
ਹਿੰਦੋਸਤਾਨ ਡਰਾਇਆ
ਆਪੇ ਦੋਸ਼ ਨਾ ਦੇਈ ਕਰਤਾ
ਜਮ ਕਰ ਮੁਗਲ ਚੜ੍ਹਾਇਆ ।'

'ਜੇ ਸਕਤਾ ਸਕਤੇ ਕੋ ਮਾਰੇ
ਤਾ ਮਨ ਰੋਸ ਨਾ ਹੋਈ,
ਸਕਤਾ ਸੀਂਹ ਮਾਰੇ ਪੈ ਵਗੇ
ਖਸਮੈ ਸਾ ਪੁਰ ਸੋਈ ।'

ਬਾਬਰ ਸੁਣ ਕੇ ਸੜਿਆ ਬਲਿਆ
ਕੌਣ ਜੋ ਅਗੇ ਅੜਿਆ,
ਮੁਸ਼ਕਾਂ ਬੰਨ੍ਹ ਲਿਆਉ ਉਹਨੂੰ
ਨਸ਼ਾ ਲਾਹੋ ਜੋ ਚੜ੍ਹਿਆ ।

ਚੱਕੀ ਪੀਹਵੇ, ਪਾਣੀ ਕਢੇ
ਹੋਸ਼ ਉਸ ਨੂੰ ਆਵੇ,
ਸਾਡੀ ਕਰੇ ਖਿਲਾਫ਼ੀ ਜਿਹੜਾ
ਖ਼ੂਬ ਸਜ਼ਾ ਉਹ ਪਾਵੇ ।

ਨਾਨਕ ਸੀ ਇਕ ਦ੍ਰਿੜ ਵਿਸ਼ਵਾਸੀ
ਅਸਰ ਨਾ ਉਸ ਤੇ ਹੋਇਆ,
ਵਿਚ ਕੈਦ ਵੀ ਪਰਮ ਮਨੁਖ ਨੇ
ਸਤਿਨਾਮ ਸੀ ਛੋਹਿਆ ।

ਐਡਾ ਕੌਣ ਤਪੀ ਹੈ ਬੰਦਾ
ਮੈਥੋਂ ਭੈ ਨਾ ਖਾਵੇ,
ਚਲੋ ਚਲ ਕੇ ਦਰਸ਼ਨ ਕਰੀਏ
ਬਾਬਰ ਬਣਤ ਬਣਾਵੇ ।

ਗ਼ੈਰਤ ਚਮਕੇ ਮੱਥੇ ਉਤੋਂ
ਨੂਰੋ ਨੂਰ ਹੈ ਚਿਹਰਾ,
ਬਾਬਰ ਤਕ ਫ਼ਕੀਰ ਦਾ ਮੁਖੜਾ
ਵੇਖ ਚਾਰ ਚੁਫ਼ੇਰਾ ।

ਕੌਣ ਤੂੰ ? ਕਿਥੋਂ ਦਾ ਵਾਸੀ ?
ਕੀ ਧਰਮ ਹੈ ਤੇਰਾ ?
ਮੈਂ ਮਾਲਕ ਇਸ ਦੇਸ਼ ਦਾ ਰਾਜਾ
ਹੁਕਮ ਮੋੜੇਂ ਤੂੰ ਮੇਰਾ ।

ਮਾਨਵਤਾ ਧਰਮ ਹੈ ਮੇਰਾ ?
ਲੋਕਾਂ ਦਾ ਪੁਜਾਰੀ,
ਮੇਰਾ ਸ਼ਾਹ ਜੋ ਸਭ ਦਾ ਰਾਜਾ
ਉਸ ਦਾ ਮੈਂ ਭਿਖਾਰੀ ।

ਤੂੰ ਦੱਸ ਸ਼ਾਹਾ ਧਰਮ ਕੀ ਤੇਰਾ
ਕੌਣ ਗੁਰੂ ਹੈ ਤੇਰਾ,
ਮਜ਼ਲੂਮਾਂ ਤੇ ਜ਼ੁਲਮ ਕਮਾਵੇਂ
ਕੀਤਾ ਐਡਾ ਜੇਰਾ ।

ਬਾਬਰ ਆਖੇ ਸੁਣ ਐ ਸਾਈਂ
ਸੱਚੀ ਆਖ ਸੁਣਾਵਾਂ,
ਪੜ੍ਹਾਂ ਨਿਮਾਜ਼ਾਂ, ਰੋਜ਼ੇ ਰੱਖਾਂ
ਮੁਸਲਮਾਨ ਕਹਾਵਾਂ ।

ਜ਼ੁਲਮ ਕਰੇਂ ਮਜ਼ਲੂਮਾਂ ਉਤੇ
ਮੁਸਲਮਾਨ ਅਖਵਾਵੇਂ,
ਮੁਸਲਮਾਨ ਕਹਾਵਣ ਔਖਾ
ਝੂਠੇ ਦਾਈਏ ਲਾਵੇਂ ।

"ਮਿਹਰ ਮਸੀਤ ਸਿਦਕ ਮਸੱਲਾ
ਹਕ ਹਲਾਲ ਕੁਰਾਣ
ਧਰਮ ਸੁੰਨਤਿ ਸੀਲੁ ਰੋਜਾ
ਹੋਹੁ ਮੁਸਲਮਾਨ ।"

ਤੋਬਾ ਕੀਤੀ ਸ਼ਾਹ ਬਾਬਰ ਨੇ
ਮੁੜ ਕੇ ਜ਼ੁਲਮ ਨਾ ਕਰਸਾਂ,
ਉਸ ਖੁਦਾ ਦੇ ਕਹਿਰ ਤੋਂ ਬਾਬਾ
ਮੈਂ ਸਦਾ ਹੀ ਡਰਸਾਂ ।

ਇਸ ਤਰ੍ਹਾਂ ਉਸ ਸ਼ਾਹ ਨੂੰ ਬਾਬੇ
ਸਿਧੇ ਰਸਤੇ ਪਾਇਆ,
ਸੱਚਾ ਮੁਸਲਮਾਨ ਕੀ ਹੁੰਦਾ
ਉਸ ਤਾਈਂ ਸਮਝਾਇਆ ।

ਹੋਰ ਵੀ ਜਿਹੜੇ ਸ਼ਾਹ ਸਮੇਂ ਦੇ
ਜ਼ੁਲਮ ਲੋਕਾਂ ਤੇ ਕਰਦੇ,
ਮਾਰ ਕੇ ਹੱਕ ਗਰੀਬਾਂ ਦਾ
ਢਿਡ ਜੋ ਆਪਣਾ ਭਰਦੇ ।

ਧਰਮ ਕਿਰਤ ਦਾ ਆਸ਼ਕ ਬਾਬਾ
ਕਿਰਤੀ ਨੂੰ ਸਤਿਕਾਰੇ,
ਹੱਕ ਪਰਾਇਆ ਖਾਵਣ ਜਿਹੜੇ
ਉਹਨਾਂ ਨੂੰ ਧਿਰਕਾਰੇ ।

"ਹਕ ਪਰਾਇਆ ਨਾਨਕਾ
ਉਸੁ ਸੂਅਰੁ ਉਸੁ ਗਾਇ,
ਗੁਰੁ ਪੀਰੁ ਹਾਮਾ ਤਾ ਭਰੇ
ਜਾ ਮੁਰਦਾਰੁ ਨਾ ਖਾਇ ।"



## ਏਕੋ ਸਿਮਰਉ ਨਾਨਕਾ

ਕੌਣ ਧਰਮ ਜੋ ਨਫ਼ਰਤ ਦਸੇ
ਕੌਣ ਧਰਮ ਜੋ ਵੰਡੀਆਂ ਪਾਵੇ
ਕੌਣ ਧਰਮ ਜੋ ਝੂਠ ਦਾ ਹਾਮੀ
ਕੌਣ ਧਰਮ ਜੋ ਭੇਖ ਸਿਖਾਵੇ ।

ਕੌਣ ਧਰਮ ਜੋ ਮਾਇਆ ਪੂਜੇ
ਹਉਮੈ ਨੂੰ ਅਪਣਾਵੇ,
ਹੱਕ ਪਰਾਇਆ ਖਾਵਣ ਦਾ
ਲੋਕਾਂ ਸਬਕ ਪੜ੍ਹਾਵੇ ।

ਹੱਕ ਦੀ ਜੋ ਕਮਾਈ ਖਾਵੇ
ਨਿਮਰਤਾ ਨੂੰ ਅਪਣਾਵੇ,
ਨਾ ਕੋ ਵੈਰੀ ਨਾਹਿ ਬਿਗਾਨਾ
ਸਭ ਨੂੰ ਗਲੇ ਲਗਾਵੇ ।

ਉਹੀਓ ਰੱਬ ਦਾ ਸੱਚਾ ਆਸ਼ਕ
ਉਸ ਦੀ ਸੇਵ ਕਮਾਵੇ,
ਹਉਮੈ ਰੋਗ ਤੋਂ ਬਚ ਜਾਂਦਾ ਹੈ
ਮਾਇਆ ਨੂੰ ਠੁਕਰਾਵੇ ।

ਬਿਨ ਕਰਮਾਂ ਕਿਛੁ ਪਾਈਏ ਨਾਹੀਂ
ਕਾਹੇ ਪਥਰ ਪੂਜੇ
ਕੇਵਲ ਇਕੋ ਨਾਮ ਸੱਚ ਹੈ
ਝੂਠੇ ਨੇ ਸਭ ਦੂਜੇ ।

ਸਾਰੇ ਧਰਮ ਵਾਂਗ ਮਾਰਗਾਂ
ਮੰਜ਼ਲ ਸਭ ਦੀ ਸਾਂਝੀ,
ਉਹ ਜਿੰਦ ਜੋ ਰਾਹਾਂ 'ਚ ਉਲਝੇ
ਰਹਿ ਜਾਏ ਇਸ ਤੋਂ ਵਾਂਝੀ ।

ਆਪਣੇ ਆਪ 'ਚ ਇਹ ਨਾ ਮੰਜ਼ਿਲ
ਧਰਮ ਨੇ ਇਕ ਵਸੀਲਾ,
ਕਿਵੇਂ ਤੁਸੀਂ ਨਿਸ਼ਾਨੇ ਅਪੜੋ
ਦਸਦੇ ਨੇ ਇਹ ਹੀਲਾ ।

ਦੇਵੀ ਦੇਵਤੇ ਪਥ-ਪ੍ਰਦਰਸ਼ਕ
ਮੰਜ਼ਲ ਦੇ ਨਾ ਮਾਲਿਕ,
ਸਭੇ ਉਸਦੇ ਦਰ ਦੇ ਕੂਕਰ
ਸਭਨਾਂ ਦਾ ਉਹ ਖਾਲਿਕ ।

ਜੋ ਕੁਝ ਆਖੇ ਕਰਕੇ ਵੇਖੋ
ਸਚੋ ਸਚ ਅਪਣਾਉ,
ਜਿਹੜਾ ਗੁਰੂ ਨਹੀਂ ਇਹ ਦਸਦਾ
ਕਿਉਂ ਉਹ ਗੁਰੂ ਧਿਆਉ ।

ਰਾਹਾਂ ਵਿਚ ਜੋ ਭਟਕਣ ਪਾਂਧੀ
ਮੰਜ਼ਿਲ ਨਹੀਂ ਪਾ ਸਕਦੇ,
ਅੱਕਾਂ ਨੂੰ ਉਗਾਵਣ ਵਾਲੇ
ਮੇਵਾ ਖਾ ਨਾ ਸਕਦੇ ।

ਜੋ ਆਇਆ ਉਸ ਟੁਰ ਹੈ ਜਾਣਾ
ਸੱਚ ਕਦੇ ਨਾ ਮਰਦਾ
ਸੱਚ ਤਾਈਂ ਅਪਣਾਵਣ ਵਾਲਾ
ਹੈ ਉਸ ਦੇ ਦਰ ਦਾ ਬਰਦਾ ।

ਜੁਗਾਂ ਜੁਗਾਂ ਤੋਂ ਜੋ ਸੱਚ ਹੈ
ਜੁਗਾਂ ਲਈ ਸੱਚ ਹੈ ਰਹਿਣਾ,
ਮੁਕਤੀ ਦਾ ਇਕ ਹੀ ਮਾਰਗ ਹੈ
ਨਾਮ ਬਣਾ ਲਉ ਗਹਿਣਾ ।

ਉਹ ਮਨੁਖ ਮਾਣ ਹੈ ਪਾਉਂਦਾ
ਜੋ ਸੱਚਾ ਨਾਮ ਧਿਆਵੇ,
ਸਭਨਾਂ ਜੀਆਂ ਦਾ ਜੋ ਦਾਤਾ
ਵਿਸਰ ਮਨੋਂ ਨਾ ਜਾਵੇ ।

ਜੰਗਲ ਬੇਲੇ ਭਾਉਂਦੇ ਫਿਰਨਾ
ਐਵੇਂ ਭੇਖ ਬਣਾਉਣਾ,
ਛਡ ਕੇ ਉਸ ਸਚੇ ਸਾਹਿਬ ਨੂੰ
ਐਵੇਂ ਕਸ਼ਟ ਉਠਾਉਣਾ ।

ਮਨ ਵਿਚ ਜਿਸ ਦੇ ਖੋਟ ਹੈ ਭਰਿਆ
ਅਠਸਠ ਤੀਰਥ ਨਹਾਉਂਦਾ,
ਉਹ ਪਾਖੰਡੀ ਨਰਕ ਦਾ ਭਾਗੀ
ਵਿਚ ਹਨੇਰੇ ਭਾਉਂਦਾ ।

ਨਾਮ ਉਸ ਦਾ ਜੋ ਧਿਆਵੇ
ਮੈਲ ਪਾਪ ਦੀ ਲਾਹ ਲੈਂਦਾ ਹੈ,
ਖਾਵੇ ਕਰਕੇ ਨੇਕ ਕਮਾਈ
ਸੱਚ ਨੂੰ ਉਹ ਪਾ ਲੈਂਦਾ ਹੈ ।

ਥਿੱਤ ਵਾਰ ਨਾ ਜਾਣੇ ਜੋਗੀ,
ਰੁਤ ਮਾਹ ਨਾ ਕੋਈ,
ਜਿਸ ਕਰਤੇ ਇਹ ਸ੍ਰਿਸ਼ਟੀ ਸਾਜੀ
ਸਭ ਕੁਝ ਜਾਣੇ ਸੋਈ ।

ਮਨ ਨੂੰ ਜਿਸ ਨੇ ਕਾਬੂ ਕੀਤਾ
ਉਹੀ ਸੱਚ ਧਿਆ ਸਕਦਾ ਹੈ,
ਮੋਹ ਮਾਇਆ ਦੇ ਜਾਲ 'ਚੋਂ ਨਿਕਲੇ
ਉਹੀ ਮੁਕਤੀ ਪਾ ਸਕਦਾ ਹੈ ।

ਨਾਮ ਉਸ ਦਾ ਅੰਮ੍ਰਿਤ ਵਰਗਾ
ਜਿਹੜਾ ਜਿਉੜਾ ਪੀਵੇ,
ਸਤੁ ਸੰਤੋਖ ਨੂੰ ਮਨ ਵਸਾ ਕੇ
ਸੁਖ ਦਾ ਜੀਵਨ ਜੀਵੇ ।

ਰੱਬ ਦਾ ਦੂਜਾ ਨਾਂ ਮੁਹੱਬਤ
ਫਿਰ ਕਿਉਂ ਨਫ਼ਰਤ ਕਰੀਏ,
ਸੱਚੇ ਮਾਰਗ ਚਲਦਿਆਂ
ਕਿਉਂ ਕਿਸੇ ਤੋਂ ਡਰੀਏ ?

ਸੁੱਚਾ ਵਣਜ ਕਰੇਂਦਿਆਂ
ਤਨ ਮਨ ਸੁੱਚਾ ਹੋਇ,
ਅੰਦਰੋਂ ਬਾਹਰੋਂ ਇਕ ਜੋ ਹੋਵੇ
ਰੱਬ ਧਿਆਵੇ ਸੋਇ ।

'ਦੂਜਾ ਕਾਹੇ ਸਿਮਰੀਐ
ਜੰਮੇ ਤੇ ਮਰ ਜਾਇ,
ਏਕੋ ਸਿਮਰਉ ਨਾਨਕਾ
ਜੋ ਜਲ ਥਲ ਰਹਿਆ ਸਮਾਇ ।'



# ਨਾਨਕ ਰਾਹ ਪਛਾਣੈ ਸੇਇ

ਸੱਚ ਦੀ ਜੋਤ ਜਗਾਈ ਬਾਬੇ
ਜਿਸਦਾ ਚਾਨਣ ਚਾਰ ਚੁਫ਼ੇਰੇ,
ਛਲ ਕਪਟ ਦੇ ਦਿਨ ਸਭ ਪੂਰੇ
ਛੁਪਦੇ ਫਿਰਨ ਹਨੇਰੇ ।

ਬਾਬੇ ਨਵੇਂ ਪਹੇ ਸਭ ਪਾਏ
ਛਡ ਪੁਰਾਣੀਆਂ ਡੰਡੀਆਂ,
ਉਹ ਧਰਮ ਸਾਰੇ ਹੀ ਝੂਠੇ
ਜੋ ਸਿਖਾਵਣ ਵੰਡੀਆਂ ।

ਕੁਝ ਦੇਰ ਜੇ ਟੁਰਨੋ ਹਟੀਏ
ਨਵੇਂ ਪਹੇ ਨੇ ਘਾ ਨਾਲ ਭਰਦੇ,
ਛਡ ਵਹਿੰਦੇ ਹਨ ਲੋਕ ਇਨ੍ਹਾਂ ਨੂੰ
ਮੁੜ ਪੁਰਾਣੀਆਂ ਡੰਡੀਆਂ ਫੜਦੇ ।

ਹੋਈ ਕੂੜ ਦੀ ਮੌਤ ਨਹੀਂ ਸੀ
ਭਾਵੇਂ ਸੱਚ ਦਾ ਚਾਨਣ ਹੋਇਆ,
ਕਦੇ ਵੀ ਉਠ ਕੇ ਬੈਠ ਹੈ ਸਕਦਾ
ਜੋ ਨਾ ਹੋਵੇ ਜਾਨੋ ਮੋਇਆ ।

ਨਿਰਾ ਕਹਿਣ ਨਾਲ ਕੰਮ ਨਾ ਬਣਦਾ
ਜੀ ਕੇ ਉਸ ਨੂੰ ਦੱਸਣਾ ਪੈਂਦਾ,
ਕਹਿਣੀ ਕਰਨੀ ਵਿਚ ਜੋ ਇਕੋ
ਅਸਰ ਉਸਦਾ ਸਦਾ ਹੀ ਰਹਿੰਦਾ ।

ਸਦਾ ਲਈ ਇਹ ਜਗਦੀ ਰਹੇ
ਸੱਚ ਦੀ ਜੋਤ ਜਗਾਈ ਜਿਹੜੀ
ਫਿਰ ਕਿਤੇ ਨਾ ਖੋਹ ਬੈਠਣ ਉਹ
ਹੋਸ਼ ਲੋਕਾਂ ਨੂੰ ਆਈ ਜਿਹੜੀ ।

ਕਿਸਮਤ ਦੇ ਚਕਰਾਂ 'ਚੋਂ ਕਢੇ
ਲੋਕਾਂ ਤਾਂਈਂ ਜਗਾਇਆ ਬਾਬੇ,
ਛਡ ਪੁਰਾਣੇ ਰਾਹਾਂ ਤਾਂਈਂ
ਨਵੇਂ ਪਹੇ ਨੂੰ ਪਾਇਆ ਬਾਬੇ ।

ਇਕ ਜੋ ਚਿਣਗ ਮੱਘੀ ਹੈ ਸਾਰੇ
ਉਸਨੂੰ ਮਚਦੀ ਰੱਖਣ ਖ਼ਾਤਰ,
ਇਕ ਜੋ ਜੋਤ ਜਗਾਈ ਬਾਬੇ
ਉਸ ਨੂੰ ਜਗਦੀ ਰੱਖਣ ਖ਼ਾਤਰ ।

ਇਸ ਤੇ ਰਾਹੀ ਟੁਰਦੇ ਰਹਿਣ
ਇਹ ਜੋ ਪੈਹਾ ਬਾਬੇ ਪਾਇਆ,
ਸਦਾ ਲਈ ਅਮਰ ਹੋ ਜਾਵੇ
ਬਾਬੇ ਨੇ ਜੋ ਬੂਟਾ ਲਾਇਆ ।

ਇਕ ਜੋ ਹੋਸ਼ ਲੋਕਾਂ ਨੂੰ ਆਈ
ਉਸ ਨੂੰ ਸਾਂਭੀ ਰੱਖਣ ਖ਼ਾਤਰ,
ਇਕ ਜੋ ਬੂਟਾ ਬਾਬੇ ਲਾਇਆ
ਉਸ ਦੇ ਫਲ ਨੂੰ ਚੱਖਣ ਖ਼ਾਤਰ ।

ਕਹਿਣੀ ਕਥਨੀ ਇਕ ਹੋ ਜਾਏ
ਪੁਰ ਕਰਤਾਰ ਵਸਾਇਆ ਬਾਬੇ,
ਗ੍ਰਹਿਸਤ ਜੀਵਨ ਹੈ ਸਭ ਤੋਂ ਉਤਮ
ਘਰ ਵਿਚ ਡੇਰਾ ਲਾਇਆ ਬਾਬੇ ।

ਕਰੇ ਕ੍ਰਿਸਾਣੀ ਫ਼ਸਲ ਉਗਾਵੇ
ਹੱਥੀਂ ਬੀਜੇ ਹੱਥੀਂ ਵੱਢੇ,
ਸੱਚੇ ਰੱਬ ਦਾ ਨਾਮ ਧਿਆਵੇ
ਹੋਰ ਸਾਰੇ ਜੰਜਾਲ ਸੀ ਛੱਡੇ ।

ਦਸਾਂ ਨਹੁੰਆਂ ਦੀ ਕ੍ਰਿਤ ਕਮਾ ਕੇ
ਸੱਚਾ ਨਾਮ ਧਿਆਵੇ,
ਦਸਵਾਂ ਹਿੱਸਾ ਕਰ ਇਕ ਪਾਸੇ
ਭੁੱਖਿਆਂ ਤਾਈਂ ਛਕਾਵੇ ।

ਬਾਬੇ ਦਾ ਦਰ ਸਭ ਲਈ ਖੁੱਲ੍ਹਾ
ਕੀ ਵੱਡਾ ਕੀ ਛੋਟਾ,
ਉਸ ਦੇ ਲਈ ਵੀ ਉਥੇ ਢੋਈ
ਮਨ ਦਾ ਜੋ ਹੈ ਖੋਟਾ ।

ਸਤਿਗੁਰ ਖੋਟਿਓਂ ਖਰਾ ਕਰੇ
ਉਹਦੀ ਛੋਹ ਨਿਰਾਲੀ
ਇਕ ਵੇਰ ਜੋ ਸੰਗਤ ਕਰ ਲਏ
ਮੁੜਦਾ ਕਦੇ ਨਾ ਖ਼ਾਲੀ ।

ਸੱਚੀ ਸ਼ਰਧਾ ਨਾਲ ਜੋ ਆਵੇ
ਗੁਰੂ ਦੀਖਿਆ ਪਾਵੇ,
ਪਿਆਰ ਦਾ ਜੀਵਨ ਜੀ ਕੇ ਦੱਸੇ
ਕੂੜੋਂ ਸੱਚ ਅਪਣਾਵੇ ।

ਸੰਗਤਾਂ ਦੇ ਵਿਚ ਬਹਿ ਕੇ ਬੰਦਾ
ਆਪੇ ਨੂੰ ਭੁੱਲ ਜਾਂਦਾ,
ਹਉਮੇ ਦਾ ਮਾਣ ਜੋ ਕੂੜਾ
ਮਿੱਟੀ ਵਿਚ ਰੁਲ ਜਾਂਦਾ ।

ਜੇ ਤੂੰ ਹਿੰਦੂ, ਬਾਬਾ ਆਖੇ
ਸੱਚਾ ਧਰਮ ਕਮਾਈਂ,
ਜੇ ਤੂੰ ਮੁਸਲਮਾਨ ਸਦਾਵੇਂ
ਪੂਰੀ ਸ਼ਰ੍ਹਾ ਨਿਭਾਈਂ ।

ਕੋਈ ਧਰਮ ਨਾ ਵੰਡੀਆਂ ਦਸਦਾ
ਨਾ ਕੋਈ ਵੈਰ ਸਿਖਾਵੇ,
ਇਕ ਰੱਬ ਦੇ ਬੰਦੇ ਸਾਰੇ
ਕਿਉਂ ਇਕ ਦੂਜੇ ਨੂੰ ਖਾਵੇ।

ਮੈਂ ਹਾਂ ਉਸ ਰੱਬ ਦਾ ਬੰਦਾ
ਉਸ ਦਾ ਪਿਆਰ ਸਿਖਾਵਾਂ,
ਛੱਡ ਕੇ ਖਾਲਕ਼ ਦੀ ਖਲਕਤ ਨੂੰ
ਕਿਉਂ ਜੰਗਲ ਵਿਚ ਜਾਵਾਂ।

ਹਿੰਮਤ ਹੈ ਤਾਂ ਇਥੇ ਜੀਉ
ਸੱਚਾ ਧਰਮ ਨਿਭਾਵੋ,
ਜਲ ਵਿਚ ਰਹਿ ਅਲੇਪ ਰਹੋ
ਕਮਲ ਫੁੱਲ ਬਣ ਜਾਵੋ।

"ਖੋਟੇ ਵਣਜਿ ਵਣਜਿਐ"
ਮਨੁ ਤਨੁ ਖੋਟਾ ਹੋਇ,
ਘਾਲਿ ਖਾਇ ਕਿਛੁ ਹਥਹੁ ਦੇਹਿ
ਨਾਨਕ ਰਾਹ ਪਛਾਣੈ ਸੋਇ।

ਵਿਚ ਪੰਗਤ ਸਭ ਲੰਗਰ ਛਕਦੇ
ਛਡ ਧਰਮਾਂ ਦੇ ਝੇੜੇ,
ਬੰਦਾ ਬੰਦੇ ਦਾ ਹੋਇ ਦਾਰੂ
ਮੁਕਣ ਸਭ ਬਿਖੇੜੇ।

ਦਿਨੇ ਰਾਤ ਹੋਇ ਕੀਰਤਨ ਉਥੇ
ਮੀਂਹ ਨਾਮ ਦਾ ਵਰ੍ਹਦਾ,
ਧੋਵੇ ਮੈਲ ਮਨਾਂ ਦੀ ਸਾਰੀ
ਹਟੇ ਹਨੇਰ ਦਾ ਪਰਦਾ।

ਮਨ ਨੀਵਾਂ ਮੱਤ ਉਚੀ ਹੋ ਜਾਏ
ਜੋ ਸੰਗਤ ਵਿਚ ਆਏ,
ਤਨ ਮਨ ਹੋਵੇ ਉਜਲਾ ਉਸਦਾ
ਲੋਭ ਮੋਹ ਭਜ ਜਾਏ ।

"ਸਭ ਕੋ ਨਿਵੈ ਆਪ ਕਉ
ਪਰ ਕਿਉ ਨਿਵੈ ਨਾ ਕੋਇ,
ਧਰਿ ਤਰਾਜੂ ਤੋਲੀਐ,
ਨਿਵੈ ਸੁ ਗਉਰਾ ਹੋਇ ।"

"ਜੇ ਲੋੜਹਿ ਚੰਗਾ ਆਪਣਾ
ਕਰ ਪੁੰਨਹ ਨੀਚ ਸਦਾਈਐ,
ਵਿਚ ਦੁਨੀਆਂ ਸੇਵ ਕਮਾਈਐ
ਤਾਂ ਦਰਗਹ ਬੈਸਣ ਪਾਈਐ ।"

ਇਉਂ ਸੱਚ ਦੀ ਜੋਤ ਜਗ ਪਈ
ਅਮਿਟ ਚਾਨਣਾ ਹੋਇਆ,
ਨੀਚਾਂ ਅਤੇ ਲਿਤਾੜਿਆਂ ਦੇ ਵਿਚ
ਬਾਬਾ ਆਪ ਖਲੋਇਆ ।

"ਨੀਚਾ ਅੰਦਰ ਨੀਚ ਜਾਤ
ਨੀਚੀ ਹੂੰ ਅਤਿ ਨੀਚ,
ਨਾਨਕ ਤਿਨਿ ਕੇ ਸੰਗ ਸਾਥ
ਵਡਿਆਂ ਸਿਉ ਕਿਆ ਰੀਸ ।"

ਲੋਕਾਂ ਨੂੰ ਹੋਸ਼ ਜੋ ਆਈ
ਕੀਤੀ ਉਹ ਸਥਾਈ,
ਤਾਂ ਜੋ ਖਿਸਕ ਨਾ ਜਾਏ ਮੁੜ ਕੇ
ਸ਼ਕਤੀ ਜੋ ਸੀ ਆਈ ।

ਘਰ ਘਰ ਹੋਈ ਧਰਮਸਾਲ
ਕੀਰਤਨ ਦਾ ਰਸ ਚੋਇ,
ਸਚੇ ਰਾਹ ਦੇ ਪਾਂਧੀਆਂ ਅੰਦਰ
ਨਿਤ ਨਿਤ ਵਾਧਾ ਹੋਇ ।

O

## ਗੁਰ ਬਿਨੁ ਗਿਆਨੁ ਨਾ ਹੋਇ

ਬ੍ਰਿਧ ਹੋਇ ਫਿਰ ਬਾਬਾ ਸੋਚੇ
ਇਹ ਜੋ ਲਹਿਰ ਚਲਾਈ,
ਮੇਰੇ ਪਿਛੋਂ ਇਸ ਲਹਿਰ ਦੀ
ਕੌਣ ਕਰੂ ਅਗਵਾਈ ।

ਬਿਨਾਂ ਆਗੂ ਦੇ ਇਸ ਲਹਿਰ ਨੇ
ਛੇਤੀ ਹੀ ਮਰ ਜਾਣਾ,
ਕੂੜ ਹਨੇਰੇ ਇੰਨੇ ਡਾਢੇ
ਸੱਚ ਨੇ ਮੁੜ ਛਿੱਪ ਜਾਣਾ ।

ਮੈਨੂੰ ਲੋੜ ਹੈ ਉਸ ਮਨੁੱਖ ਦੀ
ਜੋ ਚਰਬੀ ਨੂੰ ਢਾਲੇ
ਸੱਚ ਦੀ ਮੈਂ ਜੋ ਜੋਤ ਜਗਾਈ
ਇਸ ਨੂੰ ਘਰ ਘਰ ਬਾਲੇ ।

"ਕੁੰਭੇ ਬਧਾ ਜਲੁ ਰਹੇ
ਜਲ ਬਿਨੁ ਕੁੰਭੁ ਨਾ ਹੋਇ,
ਗਿਆਨ ਕਾ ਬਧਾ ਮਨੁ ਰਹੈ
ਗੁਰ ਬਿਨੁ ਗਿਆਨੁ ਨ ਹੋਇ" ।

ਬਿਨ ਗੁਰੂ ਜੇ ਛੱਡ ਕੇ ਟੁਰ ਜਾ
ਭਟਕੀ ਫਿਰੂ ਲੁਕਾਈ,
ਕਈ ਗੁਰੂ ਫਿਰ ਬਣ ਬੈਠਣਗੇ
ਹਉਮੈ ਨੂੰ ਅਪਣਾਈ ।

ਕੋਈ ਅਜਿਹਾ ਬੰਦਾ ਹੀ ਹੋਵੇ
ਆਪੇ ਨੂੰ ਜੋ ਮਾਰੇ,
ਤਨ ਮਨ ਜਿਸਦਾ ਸੱਚਾ ਸੁੱਚਾ
ਮਾਇਆ ਮੋਹ ਵਿਸਾਰੇ ।

ਰਹਿ ਜੱਗ 'ਚ ਨਿਰਲੇਪ ਰਹੇ ਪਰ
ਜਲ ਵਿਚ ਕਮਲ ਸੁਹਾਵੇ,
ਕਰੇ ਇੰਦਰੀਆਂ ਪੰਜੇ ਵੱਸ ਵਿਚ
ਹਉਮੈ ਨੂੰ ਠੁਕਰਾਵੇ ।

ਦੁਖ ਸੁਖ ਨੂੰ ਜੋ ਸਮ ਕਰ ਜਾਣੇ
ਜੋ ਭੀਤਰ ਸੋ ਬਾਹਰ,
ਕਹਿਣੀ ਕਰਨੀ ਫ਼ਰਕ ਨਾ ਕੋਈ,
ਸਭ ਨੂੰ ਦੇਵੇ ਠਾਹਰ ।

ਲਖ ਮੁਸੀਬਤ ਸਿਰ ਤੇ ਆਏ
ਧੀਰਜ ਐਪਰ ਰਖੇ,
ਸੇਵ ਕਰੇਂਦਿਆਂ ਸੰਗਤਾਂ ਦੀ,
ਜੋ ਕਦੇ ਰਤਾ ਨਾ ਅੱਕੇ ।

ਬਾਬੇ ਦੀ ਸੰਗਤ ਵਿਚ ਜਿਹੜੇ
ਸੰਗਤਾਂ ਸੇਵ ਕਮਾਉਂਦੇ,
ਮੋਹ ਮਾਇਆ ਨੂੰ ਛੱਡ ਬੈਠੇ ਸਨ
ਰੱਬ ਦਾ ਨਾਮ ਧਿਆਉਂਦੇ ।

ਹਉਮੈ ਨੂੰ ਜਿਨ੍ਹਾਂ ਕਾਬੂ ਕੀਤਾ
ਮਾਇਆ ਤਿਨ੍ਹਾਂ ਦੀ ਦਾਸੀ,
ਦੁਨੀਆਂ ਦੇ ਬੰਧਨਾਂ ਤੋਂ ਜਿਨ੍ਹਾਂ
ਪਾਈ ਬੰਦ ਖਲਾਸੀ ।

ਦਿਨੇ ਰਾਤ ਰਹੇ ਟੋਂਹਦਾ ਬਾਬਾ
ਉਤਰੂ ਕਿਹੜਾ ਪੂਰਾ,
ਸੱਚ ਦੀ ਕਸਵੱਟੀ ਉਤੇ
ਰਹੇ ਨਾ ਜੋ ਅਧੂਰਾ ।

ਬਾਬੇ ਦੇ ਪੁੱਤਰ ਵੀ ਦੋਵੇਂ
ਧਰਮ ਕਰਮ ਸਨ ਕਰਦੇ,
ਸੱਚੇ ਰੱਬ ਦਾ ਨਾਮ ਧਿਆਉਂਦੇ
ਕਹਿਰ ਉਹਦੇ ਤੋਂ ਡਰਦੇ ।

ਬਾਬੇ ਦੀ ਕਸੌਟੀ ਉਤੇ
ਐਪਰ ਰਹੇ ਅਧੂਰੇ,
ਹਉਮੈ ਤੋਂ ਸਨ ਹੋਏ ਨਾ ਸਖਣੇ
ਉਹ ਪੂਰੇ ਦੇ ਪੂਰੇ ।

ਭਾਈ ਲਹਿਣਾ ਸੀ ਸਿੱਖ ਗੁਰੂ ਦਾ
ਆਪੇ ਨੂੰ ਜਿਸ ਮਾਰ ਲਿਆ ਸੀ,
ਸੱਚੇ ਰੱਬ ਦਾ ਨਾਮ ਧਿਆਣਾ
ਆਪਣੇ ਮਨ ਵਿਚ ਧਾਰ ਲਿਆ ਸੀ ।

ਜੀਵਨ ਉਸ ਦਾ ਰਾਤ ਦੀ ਰਾਣੀ
ਮਹਿਕ ਵੰਡੇ ਚੁਫੇਰੇ,
ਚਾਨਣ ਜਿਸ ਦੇ ਨੇੜੇ ਆਇਆ
ਨੱਸ ਜਾਂਦੇ ਸੀ 'ਨੇਰੇ ।

ਦੇਵੀ ਦਾ ਉਹ ਭਗਤ ਕਦੇ ਸੀ
ਪੂਜਾ ਉਸ ਦੀ ਕਰਦਾ,
ਭੁੱਲ ਕੇ ਸੱਚ ਮਾਰਗ ਤਾਈਂ
ਗਲਤ ਰਾਹ ਸੀ ਚੜ੍ਹਦਾ ।

ਬਾਬੇ ਦੀ ਸੰਗਤ ਨੇ ਉਸ ਨੂੰ
ਸੱਚਾ ਰਾਹ ਵਿਖਾਇਆ,
ਸਚੇ ਰੱਬ ਨੂੰ ਕਿੰਵ ਪਾਈਦਾ
ਬਾਬੇ ਨੇ ਸਮਝਾਇਆ ।

ਆਪਾ ਮਾਰ ਉਹ ਹੋਇਆ ਨਿਰਮਲ
ਹਉਮੈ ਉਸ ਤਿਆਗੀ,
ਲੋਭ, ਮੋਹ, ਹੰਕਾਰ ਨੂੰ ਤਜਿਆ
ਸੱਚੀ ਸੇਵਾ ਜਾਗੀ।

ਬਾਬੇ ਦੀ ਕਸਵੱਟੀ ਉਤੇ
ਲਹਿਣਾ ਪੂਰਾ ਆਇਆ,
ਜਿਸ ਨੇ ਸੱਚੇ ਸਤਿਗੁਰੂ ਨੂੰ
ਆਪੇ ਵਿਚ ਸਮਾਇਆ।

ਬਾਬੇ ਨੂੰ ਮਿਲ ਗਿਆ ਉਹ ਬੰਦਾ
ਜਿਸ ਦੀ ਭਾਲ ਸੀ ਕਰਦਾ,
ਸੱਚ ਦਾ ਦੀਪਕ ਹੋਰ ਬਲੇਗਾ
ਪਾਪ ਰਹੇਗਾ ਮਰਦਾ।

ਸੰਗਤ ਦੇ ਵਿਚ ਬੈਠ ਬਾਬੇ ਨੇ
ਇਕ ਦਿਨ ਸੀ ਫੁਰਮਾਇਆ,
ਅਸਾਂ ਤੇ ਹੁਣ ਟੁਰ ਜਾਣਾ ਹੈ
ਸੱਦਾ ਧੁਰ ਤੋਂ ਆਇਆ।

ਮੇਰੇ ਪਿਛੋਂ ਗੁਰੂ ਤੁਹਾਡਾ
ਭਾਈ ਲਹਿਣਾ ਜੀ ਹੋਊ,
ਮੇਰੇ ਪਿਛੋਂ ਸੱਚ ਧਰਮ ਦਾ
ਕਾਰਜ ਜਿਹੜਾ ਛੋਹੂ।

ਬਿਨ ਗੁਰੂ ਤੋਂ ਗਿਆਨ ਨਾ ਮਿਲਦਾ
ਸੱਚਾ ਗੁਰੂ ਧਿਆਵੋ,
ਗੁਰੂ ਦੀ ਖਾਤਰ ਸਭੋ ਕੁਝ ਹੀ
ਆਪਣਾ ਘੋਲ ਘੁਮਾਵੋ।

ਇੰਨਾ ਆਖ ਫਿਰ ਬਾਬਾ ਨਾਨਕ
ਗੱਦੀਓਂ ਉਤਰ ਆਇਆ,
ਆਪਣੇ ਹਥੀਂ ਲਹਿਣਾ ਜੀ ਨੂੰ
ਆਪਣੀ ਥਾਂ ਬਿਠਾਇਆ ।

ਲਹਿਣਾ ਜੀ ਨੇ ਬੀੜਾ ਚੁਕਿਆ,
ਨਾਨਕ ਮਿਸ਼ਨ ਚਲਾਵਣ ਦਾ,
ਜੀਉਂਦੇ ਜੀ ਇਸ ਜੱਗ ਅੰਦਰ
ਸਤਿ ਨਾਮ ਫੈਲਾਵਣ ਦਾ ।

ਲਹਿਣਾ ਜੀ ਤੋਂ ਅੰਗਦ ਹੋਏ
ਮਿਲੀ ਜਦੋਂ ਗੁਰਿਆਈ,
ਜਬਰ, ਜ਼ੁਲਮ ਨੂੰ ਨਾਸ਼ ਕਰਨ ਦੀ
ਸਹੁੰ ਉਨ੍ਹਾਂ ਨੇ ਚਾਈ ।

ਪੁੱਤਰਾਂ ਨੂੰ ਨਹੀਂ ਸਗੋਂ ਸਿੱਖ ਨੂੰ
ਦਿੱਤੀ ਸੀ ਗੁਰਿਆਈ
ਮਮਤਾ ਨੂੰ ਭੁੱਲ ਬਾਬੇ ਨਾਨਕ
ਸੇਵਾ ਸ਼ਾਨ ਵਧਾਈ ।



## ਜੋਤੀ ਜੋਤ ਸਮਾਏ

ਰਾਇ ਭੁੰਇ ਤਲਵੰਡੀਓਂ ਉਠਿਆ
ਐਸਾ ਮਰਦ ਮਹਾਨ,
ਗੂੜ੍ਹੀ ਨੀਂਦਰੋਂ ਜਿਸ ਜਗਾਇਆ,
ਸੁੱਤਾ ਹਿੰਦੋਸਤਾਨ ।

ਪੱਤਝੜ ਮਾਰ ਰੁੱਖਾਂ ਉਤੇ
ਆਵੇ ਜਿਵੇਂ ਬਹਾਰ,
ਸ਼ਰਦੀ ਕਾਰਨ ਠਰ੍ਹਿਆਂ ਸੜ੍ਹਿਆਂ
ਮੁੜ ਕੇ ਦਏ ਸਵਾਰ ।

ਹਾੜ ਮਾਹ ਦਾ ਪਹਿਲਾ ਬੱਦਲ
ਹੁੰਦਾ ਹੈ ਵਰਦਾਨ,
ਮੌਤ ਕੰਢੇ ਖੜ੍ਹੀ ਹਰਿਆਲੀ
ਬਖਸ਼ੇ ਜੋ ਪ੍ਰਾਣ ।

ਜਨਤਾ ਵਾਂਗ ਅਹੱਲਿਆ ਪਈ
ਕਿਸੇ ਰਾਮ ਨੂੰ ਤਰਸੇ,
ਮੁੜ ਕੇ ਜਿਉਂਦੀ ਹੋਵੇ ਤਾਹੀਓਂ
ਚਰਨ ਜਦੋਂ ਕੋਈ ਪਰਸੇ ।

ਜਬਰ ਸਿਤਮ ਦੇ ਮਾਰੇ ਹੋਏ
ਆਸ ਜਿਨ੍ਹਾਂ ਨੇ ਲਾਹੀ,
ਨਾਨਕ ਨਾਮ ਬਣ ਅੰਮ੍ਰਿਤ ਵਸਿਆ
ਜਾਨ ਉਨ੍ਹਾਂ ਵਿਚ ਆਈ ।

ਸੱਤਰ ਸਾਲ ਇਸ ਧਰਤੀ ਉਤੇ
ਵਿਚਰਿਆ ਰੱਬ ਦਾ ਬੰਦਾ,
ਵਹਿਮ, ਭਰਮ, ਅਗਿਆਨ ਦਾ
ਕਟਿਆ ਜਿਸ ਨੇ ਫੰਦਾ ।

ਆਪਣੀ ਸਾਰੀ ਉਮਰ ਜਿਸ ਨੇ
ਜੱਗ ਦੇ ਲੇਖੇ ਲਾਈ,
ਕੂੜ ਹਨੇਰਾ ਦੂਰ ਸੀ ਕੀਤਾ
ਸੱਚ ਦੀ ਜੋਤ ਜਗਾਈ ।

ਸਦੀਆਂ ਦੇ ਸਤਾਏ ਜੋ ਸਨ
ਉਸ ਨੇ ਗ਼ਲੇ ਲਗਾਏ,
ਊਚ ਨੀਚ ਦੇ ਭੇਦ ਭਾਵ ਜੋ
ਉਸ ਨੇ ਸੱਭ ਮਿਟਾਏ ।

ਖਾਵੋ ਕਰਕੇ ਨੇਕ ਕਮਾਈ
ਉਸ ਨੇ ਇਹ ਸਿਖਾਇਆ,
ਗ਼ਲਤ ਰਾਹਾਂ 'ਚੋਂ ਕੱਢ ਕੇ ਜੱਗ ਨੂੰ
ਸੱਚੇ ਰਾਹੇ ਪਾਇਆ ।

ਜਨਮ-ਦਾਤੀ ਜੋ ਸਾਰੇ ਜੱਗ ਦੀ
ਲੋਕੀ ਨਫ਼ਰਤ ਕਰਦੇ,
ਪੈਰ ਦੀ ਜੁੱਤੀ ਆਖਣ ਉਸਨੂੰ
ਸਾਏ ਉਹਦੇ ਤੋਂ ਡਰਦੇ ।

ਬਾਬੇ ਆਖਿਆ ਗ਼ਲਤ ਗੱਲ ਇਹ
ਭੁੱਲਾ ਫਿਰੇ ਜਹਾਨ,
"ਸੋ ਕਿਉਂ ਮੰਦਾ ਆਖੀਐ
ਜਿਤੁ ਜੰਮੈ ਰਾਜਾਨ ।"

ਨਾ ਕੋਈ ਮੋਮਨ ਨਾ ਕੋਈ ਕਾਫ਼ਰ
ਸਭ ਰੱਬ ਦੇ ਜਾਏ,
ਜਿਸ ਨੂਰ 'ਚੋਂ ਉਪਜੇ ਬੰਦੇ
ਉਸੇ ਵਿਚ ਸਮਾਏ ।

ਹਿੰਦੂ ਹੋ ਤਾਂ ਹਿੰਦੂ ਬਣ ਕੇ
ਸੱਚਾ ਧਰਮ ਕਮਾਵੋ,
ਸ਼ਰ੍ਹਾ ਤੇ ਪਹਿਲਾਂ ਪੂਰੇ ਉਤਰੋ
ਮੋਮਨ ਤਾਂ ਕਹਾਵੋ ।

ਕੀ ਹਿੰਦੂ ਕੀ ਮੁਸਲਮ ਸਭ
ਬਾਬੇ ਗਲੇ ਲਗਾਏ,
ਸੱਚੇ ਧਰਮ ਤੇ ਜਿਹੜੇ ਟੁਰਦੇ
ਬਾਬੇ ਸਭ ਅਪਣਾਏ ।

ਹਿੰਦੂਆਂ ਦਾ ਗੁਰੂ ਸੀ ਨਾਨਕ
ਮੋਮਨ ਦਾ ਉਹ ਪੀਰ,
ਦੋਵੇਂ ਉਸ ਨੂੰ ਆਪਣਾ ਸਮਝਣ
ਗੁਰੂ, ਸਾਈਂ, ਫ਼ਕੀਰ ।

ਬਾਬੇ ਨੇ ਸਭ ਨੂੰ ਸਮਝਾਇਆ
ਦਿਤੀ ਸਭ ਨੂੰ ਧੀਰ,
ਸ਼ੁਭ ਕਰਮਾਂ ਤੇ ਰੱਬ ਰੀਝਦਾ
ਹਾਮਾਂ ਭਰਦਾ ਪੀਰ ।

ਸਦੀ ਪੰਦਰ੍ਹਵੀਂ ਮੁੱਕੀ ਆਖ਼ਿਰ
ਸਦੀ ਸੋਲ੍ਹਵੀਂ ਆਈ,
ਸਮੇਂ ਨੇ ਆਪਣੀ ਚਰਖੀ ਉਤੇ,
ਤੰਦ ਉਨਤਾਲੀਵੀਂ ਪਾਈ ।

ਸੱਦੇ ਧੁਰ ਤੋਂ ਆ ਗਏ ਸਨ
ਜੋਤੀ ਜੋਤ ਸਮਾਏ,
ਹਿੰਦੋਸਤਾਨ ਦੇ ਸੁਤੇ ਲੋਕੀ
ਜਿਨ੍ਹਾਂ ਝੂਣ ਜਗਾਏ ।

ਮੋਮਨਾਂ ਦਾ ਪੀਰ ਸੀ ਨਾਨਕ
ਹਿੰਦੂਆਂ ਗੁਰੂ ਸਦਾਵੇ,
ਅੰਤਮ ਰਸਮ ਲਈ ਦੋਵਾਂ 'ਚ
ਝਗੜਾ ਵਧਦਾ ਜਾਵੇ ।

ਹਿੰਦੂ ਆਖਣ ਚਿਤਾ ਬਾਲਣੀ
ਮੋਮਨਾਂ ਗੋਰ ਬਣਾਈ
ਦੋਵੇਂ ਉਸਨੂੰ ਆਪਣਾ ਦੱਸਣ
ਹੱਕ ਦੀ ਛਿੜੀ ਲੜਾਈ ।

ਆਖਰ ਦੋਵੇਂ ਕਰਨ ਫੈਸਲਾ
ਫੁੱਲ ਚਾ ਮੰਗਵਾਈਏ,
ਬਾਬੇ ਦੇ ਸਰੀਰ ਦੇ ਉਤੇ,
ਇਨ੍ਹਾਂ ਨੂੰ ਟਿਕਾਈਏ ।

ਸਵੇਰ ਤਕ ਫੁੱਲ ਜਿਸ ਦੇ ਸੁੱਕਣ
ਉਸ ਦਾ ਹੱਕ ਨਾ ਕੋਈ,
ਫੁਲ ਜਿਸਦੇ ਰਹਿਣ ਮਹਿਕਦੇ
ਦੇਹਿ ਦਾ ਮਾਲਕ ਸੋਈ ।

ਕਹਿੰਦੇ ਹਨ ਕਿ ਦੂਜੇ ਦਿਨ ਤਕ
ਫੁੱਲ ਕੋਈ ਨਾ ਸੁੱਕਿਆ,
ਬਾਬਾ ਗੁਰੂ ਸੀ ਸਭ ਦਾ ਸਾਂਝਾ
ਧਰਮ ਦਾ ਝਗੜਾ ਮੁੱਕਿਆ ।

ਬਾਬੇ ਦੀ ਚਾਦਰ ਸੀ ਉਨ੍ਹਾਂ
ਅੱਧ ਵਿਚਕਾਰੋਂ ਪਾੜੀ,
ਮੁਸਲਮਾਨਾਂ ਦਫ਼ਨ ਸੀ ਕੀਤੀ
ਹਿੰਦੂਆਂ ਨੇ ਸੀ ਸਾੜੀ ।

ਇਸ ਮਿੱਟੀ ਪ੍ਰਵਾਨ ਚਾੜ੍ਹਿਆ
ਮਿੱਟੀ ਵਿਚ ਸਮਾਇਆ,
ਕੂੜ ਦੇ ਘੋਰ ਹਨੇਰੇ ਅੰਦਰ
ਜਿਸ ਸੱਚ-ਦੀਪ ਜਗਾਇਆ ।

"ਰੇ ਮਨ ਐਸੀ ਹਰਿ ਸਿਉ ਪ੍ਰੀਤ ਕਰ
ਜੈਸੀ ਜਲ ਦੁੱਧ ਹੋਇ,
ਆਵਟੁਣ ਆਪੇ ਖਵੈ
ਦੁਧ ਕਉ ਖਪਣਿ ਨਾ ਦੇਇ ।"

○

## ਕਿਰਤ ਕਰੋ, ਨਾਮ ਜਪੋ, ਵੰਡ ਛਕੋ

ਕਿਰਤ ਨੂੰ ਬਾਬੇ ਮਾਣ ਬਖ਼ਸ਼ਿਆ
ਕਿਰਤੀ ਗਲ਼ੇ ਲਗਾਇਆ,
ਕਿਰਤ ਬਿਨ ਗਿਆਨ ਅਧੂਰਾ
ਬਾਬੇ ਇਹ ਸਮਝਾਇਆ ।

ਸੁੱਚੀ ਕਿਰਤ ਵਿਚ ਬਰਕਤ ਹੁੰਦੀ
ਸੱਚ ਦੇ ਰਾਹੇ ਪਾਵੇ,
ਨੇਕ ਕਮਾਈ ਕਰੇ ਜੋ ਬੰਦਾ
ਲਾਲਚ ਨੇੜ ਨਾ ਆਵੇ ।

ਕਿਰਤ ਕਰੋ ਪਰ ਵੰਡ ਛਕੋ
ਬਾਬੇ ਇਹ ਸਿਖਾਇਆ,
ਦੁਖੀਆਂ ਦੀ ਜੋ ਸੇਵਾ ਕਰਦਾ
ਮਾਣ ਉਸੇ ਨੇ ਪਾਇਆ ।

"ਜੇ ਰਤੁ ਲਗੈ ਕਪੜੈ
ਜਾਮਾ ਹੋਇ ਪਲੀਤੁ॥
ਜੋ ਰਤ ਪੀਵਹਿ ਮਾਣਸਾ
ਤਿਨ ਕਉ ਨਿਰਮਲੁ ਚੀਤੁ॥"

ਬਾਬੇ ਦੱਸੀ ਜਾਚ ਜਿਉਣ ਦੀ
ਜੋ ਨਾ ਕਿਸੇ ਹੋਰ ਸਿਖਾਈ ।
ਸੱਚ ਹੱਕ ਤੇ ਅਣਖੀ ਜੀਵਨ
ਨਾਨਕ ਸੱਚੀ ਰਾਹ ਵਿਖਾਈ ।

ਧਨੁ ਦੇ ਲਾਲਚ ਅਕਲ ਗਵਾਈ
ਝੂਠ ਦੀ ਹੱਟੀ ਪਾਈ ।
"ਪਾਪਾਂ ਬਾਝਹੁ ਹੋਵੈ ਨਾਹੀ
ਮੁਇਆ ਸਾਥਿ ਨ ਜਾਈ ।"

ਔਰਤ ਹੈ ਸਭਨਾਂ ਦੀ ਜਨਨੀ
ਔਰਤ ਹੈ ਘਰ ਦੀ ਸ਼ਾਨ ।
ਬਿਨ ਔਰਤ ਹੈ ਭੂਤ ਦਾ ਵਾਸਾ
ਔਰਤ ਹੀ ਹੈ ਘਰ ਦੀ ਜਾਨ ।

ਸ਼ਕਤੀ ਭਗਤੀ ਅਤੇ ਸੇਵਾ
ਨਾਮ ਕਲਾ ਦਾ ਰਖਿਆ ਨਾਰੀ ।
ਹਰ ਮੋੜ ਤੇ ਹਰ ਕਦਮ ਤੇ
ਫਿਰ ਵੀ ਜਾਂਦੀ ਰਹੀ ਤਿਸਕਾਰੀ ।

ਕਿਸੇ ਪੈਰ ਦੀ ਜੁੱਤੀ ਆਖਿਆ
ਕਿਸੇ ਬੁੱਧ ਦੀ ਮਾੜੀ
ਬਾਹਰ ਨਿਕਲੇ ਰਾਹੋਂ ਭਟਕੇ
ਰਹੀ ਹਮੇਸ਼ਾ ਅੰਦਰ ਤਾੜੀ ।

ਔਰਤ ਨੂੰ ਜੋ ਮੰਦਾ ਆਖੇ
ਉਹ ਹੈ ਮੂੜ ਗਵਾਰ
ਆਪਣੀ ਮਾਂ ਨੂੰ ਗਾਲੀ ਦੇ ਕੇ
ਆਪੇ ਮੰਨੇ ਆਪਣੀ ਹਾਰ ।

"ਭੰਡੁ ਮੁਆ ਭੰਡੁ ਭਾਲੀਐ
ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ
ਜਿਤੁ ਜੰਮਹਿ ਰਾਜਾਨ॥"

ਝੂਠੇ ਨਸ਼ਿਆਂ ਤੋਂ ਮੁਖ ਮੋੜੋ
ਹਰ ਥਾਂ ਦੇਵਣ ਮਾਤ
ਰਾਮ ਨਾਮ ਦੀ ਮਦਰਾ ਪੀਵੋ
ਚੜ੍ਹੀ ਰਹੇ ਦਿਨ ਰਾਤ ।

ਨਸ਼ਿਆਂ ਦਾ ਸੇਵਨ ਬਹੁਤ ਹੀ ਭੈੜਾ
ਮੁਖ ਤੋਂ ਜਾਂਦਾ ਰਹੇ ਨਿਖਾਰ ।
"ਜਿਤੁ ਮਦੁ ਪੀਤੈ ਨਾਨਕਾ
ਬਹੁਤੇ ਖਟੀਅਹਿ ਬਿਕਾਰ ।"

ਨਾਮ ਸਿਮਰਨਾ ਅਤਿ ਜ਼ਰੂਰੀ
ਮਨ ਕਾਬੂ ਵਿਚ ਰਹਿੰਦਾ ।
ਸੱਚ ਹੱਕ ਦਾ ਰਾਹ ਨਾ ਛਡੇ
ਨਾਲ ਖੁਸ਼ੀ ਦੁਖ ਸਹਿੰਦਾ ।

ਝੂਠੇ ਮਾਰਗਿ ਚਲਦਿਆਂ
ਸਾਰੀ ਪੱਤ ਖੋਹ ਜਾਇ ।
"ਜੇ ਜੀਵੈ ਪਤਿ ਲਥੀ ਜਾਇ
ਸਭੁ ਹਰਾਮੁ ਜੇਤਾ ਕਿਛੁ ਖਾਇ॥"

ਇਕ ਰੱਬ ਦੀ ਪੂਜਾ ਕਰਨੀ
ਹੋਰ ਨਾ ਦੂਜਾ ਕੋਈ ।
ਕਰਮ ਕਾਂਡ ਤੇ ਵਹਿਮ ਭਰਮ
ਕਦੇ ਨਾ ਦੇਵਣ ਢੋਈ ।

"ਤੀਰਥਿ ਨਾਵਣ ਜਾਉ
ਤੀਰਥੁ ਨਾਮ ਹੈ॥
ਤੀਰਥੁ ਸਬਦ ਵੀਚਾਰੁ
ਅੰਤਰਿ ਗਿਆਨੁ ਹੈ॥"

"ਜਿਨੀ ਰਾਮ ਧਿਆਇਆ
ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ
ਕੇਤੀ ਛੁਟੀ ਨਾਲਿ॥"